**ਪਿਆਰਾ ਸਿੰਘ ਪਦਮ ਰਚਨਾਵਲੀ :**

*ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਆਦਿ ਗ੍ਰੰਥ ਦਰਸ਼ਨ, ਦਸਮ ਗ੍ਰੰਥ ਦਰਸ਼ਨ, ਗੁਰਬਾਣੀ ਕੋਸ਼, ਸਾਡੇ ਗੁਰਦੇਵ, ਸੰਖੇਪ ਸਿਖ ਇਤਿਹਾਸ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਪੰਜਾਬੀ ਮਹਾਰਾਜਾ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ, ਚਾਰ ਸਾਹਿਬਜ਼ਾਦੇ, ਪ੍ਰਾਚੀਨ ਪੰਜਾਬੀ ਗੱਦ, ਨਾਨਕੁ ਸਾਇਰੁ ਏਵ ਕਹਤੁ ਹੈ, ਗੁਰ ਨਾਨਕ ਜਿਨ ਸੁਣਿਆ ਪੇਖਿਆ, ਰਬਾਬ, ਮਹਾਂ ਕਵੀ ਸੰਤੋਖ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਜ ਦਰਿਆ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ, ਪੰਜਾਬੀ ਜੰਞਾਂ, ਪੰਜਾਬੀ ਝਗੜੇ, ਪੰਜਾਬੀ ਕਿੱਸੇ, ਹਾਸ਼ਮ ਰਚਨਾਵਲੀ, ਹੁਸੈਨ ਰਚਨਾਵਲੀ, ਸਾਈਂ ਬੁੱਲ੍ਹੇ ਸ਼ਾਹ, ਪ੍ਰਸਿੱਧ ਪੰਜਾਬੀ, ਪੁਸ਼ਪਾਂਜਲੀ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵਿਤਾ, ਹਿੰਦੁਸਤਾਨੀ ਕਵੀ, ਬਾਬਾ ਸਾਧੂ ਜਨ, ਕਲਮ ਦੇ ਧਨੀ, ਕਲਮ ਦੇ ਚਮਤਕਾਰ, ਪ੍ਰਾਚੀਨ ਸੌ ਸਾਖੀ, ਖ਼ਲੀਲ ਜਿਬਰਾਨ ਦੇ ਬਚਨ ਬਿਲਾਸ, ਦਰਸ਼ਨ ਭਗਤ, ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ, ਬਚਨ ਸਾਈਂ ਲੋਕਾਂ ਦੇ, ਮਾਲੀ, ਪੰਛੀ, ਆਜ਼ਾਦੀ, ਗੁਰੂ ਕੀਆਂ ਸਾਖੀਆਂ, ਰਹਿਤਨਾਮੇ, ਜ਼ਫ਼ਰਨਾਮਾ, ਪੰਜਾਬ ਰਉਸ਼ਨ, ਸਾਧੂ ਈਸ਼ਰਦਾਸ, ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ, ਗੁਰੂ ਘਰ, ਪੰਥ ਤੇ ਪੰਥ ਦਾ ਵਾਲੀ, ਬਾਬਾ ਵਜੀਦ, ਕਲਾਮ ਭਾਈ ਨੰਦ ਲਾਲ, ਪਰਚੀ ਪਾਤਸ਼ਾਹੀ ਦਸਵੀਂ ਕੀ, ਗੁਰਮੁਖੀ ਲਿਪੀ ਦਾ ਇਤਿਹਾਸ, ਪੰਜਾਬੀ ਡਾਇਰੈਕਟਰੀ, ਪੰਜਾਬੀ ਸੂਫ਼ੀ ਕਾਵਿਧਾਰਾ, ਬੋਲੈ ਸ਼ੇਖ਼ ਫ਼ਰੀਦ, ਹੀਰ ਵਾਰਸ ਸ਼ਾਹ, ਮਿਰਜ਼ੇ ਦੀਆਂ ਸੱਦਾਂ, ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਗੁਰੂ ਗ੍ਰੰਥ ਮਹਿਮਾ ਕੋਸ਼, ਸੁਖਮਨੀ ਦਰਸ਼ਨ, ਮਹਾਤਮਾ ਸੰਤਰੇਣ ਆਦਿਕ।*

# ਸਾਡੇ ਗੁਰਦੇਵ

## (ਦਸ ਗੁਰੂ-ਜੀਵਨ)

ਪਿਆਰਾ ਸਿੰਘ ਪਦਮ

*Mob.: 98117 91111 ◇98114 91111
ਧਾਰਮਿਕ ਪੁਸਤਕਾਂ ਤੇ ਬਾਬਾ ਜੀ ਦੇ ਰੁਮਾਲ ਸਾਹਿਬ ਦਾ ਨਿਵੇਕਲਾ ਸ਼ੋਅਰੂਮ
ਭਾਈ ਚਤਰ ਸਿੰਘ ਐਂਡ ਕੰ.
ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)
* ਡੀ-118, ਫਤਿਹ ਨਗਰ, ਜੇਲ ਰੋਡ, ਨਵੀ ਦਿੱਲੀ-18
(ਨਜਦੀਕ ਗੁਰਦੁਆਰਾ ਛੋਟੇ ਸਾਹਿਬਜ਼ਾਦੇ ਸਾਹਿਬ ਜੀ)
◇1687 ਕੂਚਾ ਜੱਟ ਮਲ, ਦਰੀਬਾ ਕਲਾਂ, ਦਿੱਲੀ-6
ਅਮ੍ਰਿਤਸਰ

ISBN 81-7205-161-1

ਪਹਿਲੀ ਵਾਰ 1946
ਨਵੇਂ ਰੂਪ ਵਿਚ
ਛੇਵੀਂ ਵਾਰ ਜੁਲਾਈ 1996
ਸਤਵੀਂ ਵਾਰ ਜਨਵਰੀ 2012

**ਮੁੱਲ : 50-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਨ

ਗੁਰਸਿਖੀ ਦਾ ਜੀਵਨ ਜੀਉਣ ਵਾਲੇ
ਬਾਬਾ ਵਧਾਵਾ ਸਿੰਘ ਜੀ ਦੀ
ਯਾਦ ਨੂੰ!

ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥

# ਤਤਕਰਾ

# ਮੁਢਲੀ ਬੇਨਤੀ

ਦਸ ਗੁਰੂ ਸਾਹਿਬਾਨ ਦੇ ਜੀਵਨ ਬਾਰੇ ਆਦਿ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਤੇ ਵਾਰਾਂ ਭਾਈ ਗੁਰਦਾਸ ਤੋਂ ਇਲਾਵਾ ਵਧੇਰੇ ਸਮੱਗਰੀ *ਜਨਮ-ਸਾਖੀਆਂ* ਤੇ *ਸੌ ਸਾਖੀ* ਆਦਿ ਤੋਂ ਮਿਲਦੀ ਹੈ, ਪਰੰਤੂ ਇਨ੍ਹਾਂ ਵਿਚ ਸੰਮਤਾਂ, ਤਰੀਕਾਂ ਦਾ ਬਿਉਰਾ ਪ੍ਰਾਪਤ ਨਹੀਂ। ਗੁਰੂ ਸਾਹਿਬਾਨ ਦੇ ਜਨਮ-ਸੰਮਤਾਂ ਬਾਰੇ ਕਾਫ਼ੀ ਮਤਭੇਦ ਹੈ, ਲੇਕਿਨ ਜੋਤੀ ਜੋਤਿ ਸਮਾਉਣ ਸਬੰਧੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਲਿਖਤੀ-ਬੀੜਾਂ ਵਿਚ 'ਚਲਿਤ੍ਰ ਜੋਤੀ ਜੋਤਿ ਸਮਾਵਣ ਕੇ' ਸਿਰਲੇਖ ਹੇਠ ਜੋ ਸੰਮਤ ਤੇ ਤਰੀਕਾਂ ਦਿੱਤੀਆਂ ਗਈਆਂ ਹਨ, ਉਹ ਲਗਭਗ ਪ੍ਰਮਾਣੀਕ ਹਨ, ਉਨ੍ਹਾਂ ਬਾਰੇ ਕੋਈ ਬਹੁਤਾ ਮਤਭੇਦ ਨਹੀਂ, ਗੁਰੂ ਨਾਨਕ ਸਾਹਿਬ ਦਾ ਦੇਹਾਂਤ ਸੰਮਤ ਅੱਸੂ ਵਦੀ ੧੦, ੧੫੯੬ ਬਿਕ੍ਰਮੀ ਹੈ ਪਰ ਕਿਤੇ ਕਿਤੇ ਕਿਸੇ ਲਿਖਾਰੀ ਨੇ ਅੱਸੂ ਸੁਦੀ ੧੦ ਕਰ ਦਿੱਤਾ ਹੈ, ਸ਼ਾਇਦ ਸਰਾਧਾਂ ਨੂੰ ਮੁੱਖ ਰਖ ਕੇ। *ਗੁਰਪ੍ਰਣਾਲੀਆਂ* ਵਿਚ ਵੀ ਅੱਸੂ ਵਦੀ ੧੦ ਹੀ ਦਿੱਤਾ ਹੈ।

ਮੇਰੇ ਪਾਸ ੧੮੯੭ ਬਿਕ੍ਰਮੀ (੧੭੬੦ ਈ:) ਦਾ ਹੱਥ ਲਿਖਤ ਆਦਿ ਗੁਰੂ ਗ੍ਰੰਥ ਸਾਹਿਬ ਹੈ, ਜਿਸ ਦੇ ਪੱਤਰਾ ੨੫ ਉਤੇ ਇਉਂ ਅੰਕਿਤ ਹੈ:

ਚਲਿਤ੍ਰ ਜੋਤੀ ਜੋਤਿ ਸਮਾਵਣ ਕਾ

ਸੰਮਤੁ ੧੫੯੬ ਅਸੂ ਵਦੀ ੧੦ ਸ੍ਰੀ ਬਾਬਾ ਨਾਨਕ ਦੇਵ ਜੀ ਸਮਾਣੇ

ਸੰਮਤੁ ੧੬੦੯ ਚੇਤ ਸੁਦੀ ੪ ਸ੍ਰੀ ਸਤਿਗੁਰੂ ਅੰਗਦ ਜੀ ਸਮਾਣੇ

ਸੰਮਤੁ ੧੬੩੧ ਭਾਦਉ ਸੁਦੀ ੧੫ ਸ੍ਰੀ ਸਤਿਗੁਰੂ ਅਮਰਦਾਸ ਜੀ ਸਮਾਣੇ

ਸੰਮਤੁ ੧੬੩੮ ਭਾਦਉ ਸੁਦੀ ੩ ਸ੍ਰੀ ਸਤਿਗੁਰੂ ਰਾਮਦਾਸ ਜੀ ਸਮਾਣੇ

ਸੰਮਤੁ ੧੬੬੩ ਜੇਠ ਸੁਦੀ ੪ ਸ਼ੁਕਰਵਾਰਿ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਸਮਾਣੇ।

ਸੰਮਤੁ ੧੬੯੫ ਚੇਤ ਸੁਦੀ ੧੦ ਸ੍ਰੀ ਗੁਰੂ ਬਾਬਾ ਜੀ ਸਮਾਣਾ ਕੀਰਤਪੁਰ (ਭਾਵ ਬਾਬਾ ਗੁਰਦਿਤਾ ਤੋਂ ਹੈ)।

ਸੰਮਤੁ ੧੭੦੧ ਚੇਤ ਸੁਦੀ ੫ ਆਇਤਵਾਰ ਨਉਂ ਘੜੀਆ ਰਾਤ ਜਾਂਦੀ

ਨੂੰ ਸ੍ਰੀ ਸਤਿਗੁਰੂ ਕਾਰਣ ਕਰਣ ਸਮਰਥ ਕਰਤਾਪੁਰਖੁ ਨਿਰੰਕਾਰ ਨਿਰਵੈਰ ਅਕਾਲਮੂਰਤਿ ਕਰਤਾ ਪੁਰਖ ਸ੍ਰੀ ਗੁਰੂ ਹਰਿ ਗੋਬਿੰਦ ਜੀ ਸਮਾਣਾ ਕੀਰਤਿਪੁਰ ਕੇ ਹੇਠ ਥਾਪਲੁ ਪਾਤਾਲਗੜ੍ਹ ਨਾਉਂ ਥਾ, ਕੋਠੇ ਵਿਚਿ ਪੰਜ ਦਿਹੁੰ ਸਾਂਗੁ ਹੋਆ, ਰਾਤੀ ਆਂਵਦੀ ਸਮਾਣਾ, ਨਦੀ ਉਤੇ ਦਾਗੁ ਦਿਤਾ ਰਾਜ ਕਹਲੂਰ ਕੇ ਵਿਚਿ, ਅਗੈ ਜੁ ਗੁਰੂ ਭਾਵੈਗਾ ਸੋ ਹੋਵੈਗਾ। ਤਾ ਕੋਈ ਜੀਵੈਗਾ, ਸੋ ਲਿਖੈਗਾ ਗੁਰੂ ਕੀ ਗੱਲ ਗੁਰੂ ਜਾਣੈ।

ਸੰਮਤੁ ੧੭੧੮ ਕੱਤਕ ਵਦੀ ੯ ਆਇਤਵਾਰ ਘੜੀਆ ਛਿਆ ੬, ਦਿਨ ਰਹਦੈ, ਸ੍ਰੀ ਸਤਿਗੁਰੂ ਹਰਿਰਾਇ ਜੀ ਸਮਾਣੇ ਕੀਰਤਿਪੁਰਿ।

ਸੰਮਤੁ ੧੭੨੧ ਚੇਤ ਸੁਦੀ ੧੪ ਬੁਧਵਾਰਿ ਦੁਇ ਪਹਰ ਦੁਇ ਘੜੀਆ ਰਾਤ ਗੁਦਰੀ ਸ੍ਰੀ ਸਤਿਗੁਰੂ ਹਰਿਕਿਸਨ ਜੀ ਸਮਾਣੇ ਦਿੱਲੀ ਵਿਚਿ।

ਸੰਮਤੁ ੧੭੩੨ ਮਿਤੀ ਮੱਘਰ ਸੁਦੀ ੫ ਵੀਰਵਾਰ ਦੁਇ ਪਹਰ ਇਕ ਘੜੀ ਦਿਨੁ ਚੜ੍ਹਿਆ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਦਿਲੀ ਵਿਚ ਸਾਂਗੁ ਹੋਇਆ, ਗੁਰੂ ਕੀਤਾ।

ਦਸਮੇਸ਼ ਜੀ ਦਾ ਸੰਮਤ ਇਥੇ ਦਰਜ ਨਹੀਂ, ਜਿਸ ਤੋਂ ਜ਼ਾਹਰ ਹੈ ਕਿ ਇਹ ਬੀੜ ਜਿਸ ਤੋਂ ਉਤਾਰੀ ਗਈ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਲਿਖਤ ਸੀ। ਹੋਰ ਬੀੜਾਂ ਵਿਚ ਉਨ੍ਹਾਂ ਦਾ ਸੰਮਤ ਇਉਂ ਦਰਜ ਹੈ:

'ਸੰਮਤੁ ੧੭੬੫ ਕਤਕ ਸੁਦੀ ਪੰਚਮੀ—ਗੁਰੂ ਗੋਬਿੰਦ ਸਿੰਘ ਜੀ ਸਮਾਣੇ।'

ਗੁਰੂ ਨਾਨਕ ਸਾਹਿਬ ਦੀ ਜਨਮ ਤਰੀਕ ਵਿਸਾਖ ਸੁਦੀ ਤ੍ਰਿਤੀਆ (੨੦ ਵਿਸਾਖ) ਹੈ ਜੋ ਕਿ ਪੁਰਾਤਨ ਜਨਮਸਾਖੀ, ਮਿਹਰਵਾਨ ਵਾਲੀ ਗੋਸਟਿ ਗੁਰੂ ਬਾਬੇ ਨਾਨਕ ਦੇਵ ਜੀ ਕੀ, ਮਹਿਮਾ ਪ੍ਰਕਾਸ਼ ਤੇ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਆਦਿਕ ਵਿਚ ਇਹੋ ਅੰਕਿਤ ਹੈ ਪਰੰਤੂ ਬਾਲੇ ਵਾਲੀ ਜਨਮਸਾਖੀ ਵਿਚ ਕੱਤਕ ਦੀ ਪੂਰਨਮਾਸ਼ੀ ਦਰਜ ਹੈ ਤੇ ਇਹੋ ਜ਼ਿਆਦਾ ਪ੍ਰਚਲਤ ਹੋ ਗਿਆ ਕਿਉਂਕਿ ਉੱਨ੍ਹੀਵੀਂ ਸਦੀ ਦੇ ਲੇਖਕਾਂ ਭਾਈ ਸੰਤੋਖ ਸਿੰਘ ਤੇ ਗਿਆਨੀ ਗਿਆਨ ਸਿੰਘ ਆਦਿ ਨੇ ਇਸ ਨੂੰ ਅਪਣਾ ਲਿਆ ਸੀ।

ਗੁਰੂ ਅੰਗਦ ਦੇਵ ਜੀ ਦੇ ਜਨਮ-ਸੰਮਤ ਬਾਰੇ ਕੋਈ ਮਤਭੇਦ ਨਹੀਂ। ਗੁਰੂ ਅਮਰਦਾਸ ਜੀ ਦਾ ਪ੍ਰਚਲਤ ਜਨਮ-ਸੰਮਤ ੧੫੩੬ ਬਿਕ੍ਰਮੀ ਦਸਿਆ ਜਾਂਦਾ ਹੈ ਜੋ ਕਿ ਦਰਅਸਲ ੧੫੬੬ ਬਿਕ੍ਰਮੀ ਹੈ। ਲਿਖਤ ਦੀ ਉਕਾਈ ਕਰਕੇ ੬੬ ਦਾ ੩੬ ਬਣ ਗਿਆ। ਇਹੋ ਵਧੇਰੇ ਪ੍ਰਚਲਤ ਹੋ ਗਿਆ ਤੇ ਇਸੇ ਅਨੁਸਾਰ ਸਾਖੀਆਂ ਤੇ ਅਸਥਾਨ ਬਣਦੇ ਗਏ। ੧੫੬੬ ਬਿਕ੍ਰਮੀ ਸਹੀ ਜਨਮ-ਸੰਮਤ ਹੋਣ ਦਾ ਵੱਡਾ

ਪ੍ਰਮਾਣ ਇਹ ਵੀ ਹੈ ਕਿ ਕੇਸਰ ਸਿੰਘ ਛਿਬਰ ਦੇ *ਬੰਸਾਵਲੀਨਾਮੇ* ਤੇ ਰਾਮ ਸੁਖਰਾਇ ਦੇ *ਜੱਸਾ ਸਿੰਘ ਬਿਨੋਦ* ਵਿਚ ਵੀ ਇਹੋ ਦਰਜ ਹੈ ਤੇ ਦੋ ਤਿੰਨ *ਗੁਰਪ੍ਰਣਾਲੀਆਂ* ਵਿਚ ਵੀ ਇਵੇਂ ਅੰਕਿਤ ਹੈ। ਵਧੇਰੇ ਵਿਚਾਰ ਲਈ ਮੇਰੀ ਪੁਸਤਕ *ਗੁਰੂ ਅਮਰਦਾਸ ਜੀ ਦੀ ਬਾਣੀ* ਪੰਜਾਬੀ ਯੂਨੀਵਰਸਿਟੀ ਪਟਿਆਲਾ (੧੯੭੯) ਦੇਖੀ ਜਾ ਸਕਦੀ ਹੈ।

ਛੇਵੇਂ ਗੁਰੂ ਦਾ ਪ੍ਰਚਲਤ ਜਨਮ-ਸੰਮਤ ੧੬੫੨ ਬਿਕ੍ਰਮੀ ਹੈ ਜਦੋਂ ਕਿ *ਭੱਟ ਵਹੀਆਂ*, *ਗੁਰੂ ਕੀਆਂ ਸਾਖੀਆਂ* ਤੇ *ਬੰਸਾਵਲੀਨਾਮੇ* ਵਿਚ ੧੬੪੭ ਬਿਕ੍ਰਮੀ ਦਿੱਤਾ ਹੈ। ਇਹ ਵਧੇਰੇ ਸਹੀ ਹੈ ਤੇ ਇਸ ਅਨੁਸਾਰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਮੇਂ ਆਪ ਦੀ ਉਮਰ ੧੫-੧੬ ਸਾਲ ਸੀ, ਜਦੋਂ ਕਿ ਆਪ ਨੂੰ ਜਹਾਂਗੀਰ ਦੇ ਹੁਕਮ ਅਨੁਸਾਰ ਕਈ ਸਾਲਾਂ ਲਈ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਰਖਿਆ ਗਿਆ ਸੀ।

ਗੁਰੂ ਹਰਿਰਾਇ ਜੀ ਦਾ ਜਨਮ-ਸੰਮਤ ਕੁਝ ਲੇਖਕਾਂ ੧੬੯੩ ਬਿਕ੍ਰਮੀ ਦਿੱਤਾ ਹੈ ਪਰ ਸਹੀ ੧੬੮੭ ਬਿਕ੍ਰਮੀ ਹੈ। ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ-ਸੰਮਤ ੧੭੧੩ ਪ੍ਰਚਲਤ ਹੈ ਪਰੰਤੂ *ਭੱਟ ਵਹੀਆਂ*, *ਗੁਰੂ ਕੀਆਂ ਸਾਖੀਆਂ* ਆਦਿ ਵਿਚ ੧੭੦੯ ਬਿਕ੍ਰਮੀ ਦਿੱਤਾ ਹੈ। ਇਸ ਮੁਤਾਬਕ ਗੁਰਗੱਦੀ ਬੈਠਣ ਸਮੇਂ ਆਪ ਦੀ ਉਮਰ ੮ ਵਰ੍ਹੇ ਬਣਦੀ ਹੈ। ਗੁਰੂ ਤੇਗ ਬਹਾਦਰ ਜੀ ਦਾ ਜਨਮ-ਸੰਮਤ *ਭੱਟ ਵਹੀਆਂ* ਵਿਚ ੧੯ ਮੱਘਰ ੧੬੮੨ ਬਿਕ੍ਰਮੀ ਦਿੱਤਾ ਹੈ ਪਰ ਵਧੇਰੇ ਪ੍ਰਚਲਤ ੫ ਵਿਸਾਖ ੧੬੭੮ ਬਿਕ੍ਰਮੀ ਹੈ। ਭਾਈ ਕੇਸਰ ਸਿੰਘ ਛਿਬਰ ਨੇ ਵੀ ਇਹੋ ਮੰਨਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਜਨਮ-ਸੰਮਤ ੧੭੨੩ ਬਿਕ੍ਰਮੀ ਆਮ ਪ੍ਰਚਲਤ ਹੈ, ਪਰੰਤੂ *ਭੱਟ ਵਹੀਆਂ*, *ਗੁਰੂ ਕੀਆਂ ਸਾਖੀਆਂ*, *ਬੰਸਾਵਲੀਨਾਮੇ* ਤੇ ਕੁਝ ਕੁ *ਗੁਰਪ੍ਰਣਾਲੀਆਂ* ਵਿਚ ੧੭੧੮ ਬਿਕ੍ਰਮੀ ਦਰਜ ਹੈ। ਇਸ ਅਨੁਸਾਰ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸਮੇਂ ਆਪ ਦੀ ਉਮਰ ਨੌਂ ਸਾਲ ਨਹੀਂ, ਸਗੋਂ ੧੪-੧੫ ਸਾਲ ਬਣਦੀ ਹੈ ਜਦੋਂ ਕਿ ਉਨ੍ਹਾਂ ਆਤਮ-ਵਿਸ਼ਵਾਸ ਦਾ ਇਹ ਬਚਨ ਫ਼ੁਰਮਾਇਆ ਸੀ :

**ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ॥**
**ਸਭ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਇ ਸਹਾਇ॥**

ਵਧੇਰੇ ਵਿਸਥਾਰਪੂਰਵ ਖੋਜ-ਵਿਚਾਰ ਮੇਰੀ ਪੁਸਤਕ *ਗੋਬਿੰਦ ਸਾਗਰ* ਵਿਚ ਦੇਖੀ ਜਾ ਸਕਦੀ ਹੈ।

ਸੋ ਇਹ ਜਨਮ-ਸੰਮਤ ਅਸੀਂ ਮਨ-ਮਰਜ਼ੀ ਅਨੁਸਾਰ ਬਦਲਣ ਦੇ ਹਮਾਇਤੀ

ਨਹੀਂ, ਪਰੰਤੂ ਇਤਿਹਾਸਕ ਖੋਜ ਦੇ ਮੁੱਢਲੇ ਅਸੂਲ ਅਨੁਸਾਰ ਜ਼ਰੂਰੀ ਹੈ ਕਿ ਉੱਨ੍ਹੀਵੀਂ ਸਦੀ ਦੀਆਂ ਲਿਖਤਾਂ ਦੇ ਮੁਕਾਬਲੇ 17ਵੀਂ ਤੇ 18ਵੀਂ ਸਦੀ ਦੀਆਂ ਸਮਕਾਲੀ ਲਿਖਤਾਂ ਨੂੰ ਵਧੇਰੇ ਪ੍ਰਮਾਣੀਕ ਮੰਨਿਆ ਜਾਵੇ। ਉਪਰੋਕਤ ਗ਼ਲਤ ਜਨਮ-ਸੰਮਤ ਉਨ੍ਹੀਵੀਂ ਸਦੀ ਦੀਆਂ ਲਿਖਤਾਂ ਵਿਚੋਂ ਹੀ ਆਏ ਹਨ ਤੇ ਭਾਈ ਸੰਤੋਖ ਸਿੰਘ ਤੇ ਗਿਆਨੀ ਗਿਆਨ ਸਿੰਘ ਦੀਆਂ ਦੱਸੀਆਂ ਤਰੀਕਾਂ ਨੂੰ ਮਿਸਟਰ ਮੈਕਾਲਫ਼ ਨੇ ਅਪਨਾ ਕੇ ਅੰਗਰੇਜ਼ੀ ਲਿਖਤ ਵਿਚ ਲੈ ਆਂਦਾ, ਜਿਸ ਕਰਕੇ ਛਾਪੇ ਕਾਰਨ ਕੁਝ ਇਨ੍ਹਾਂ ਦਾ ਵਧੇਰੇ ਪ੍ਰਚਾਰ ਹੋ ਗਿਆ। ਸੋ ਸਾਨੂੰ ਸਹੀ ਗੱਲ ਨਿਤਾਰਨ ਲਈ ਇਹ ਦੇਖਣ ਦੀ ਲੋੜ ਨਹੀਂ ਕਿ ਇਹ ਸੰਮਤ ਕਿੰਨੇ ਲੋਕਾਂ ਨੇ ਲਿਖੇ ਹਨ, ਠਰੰਮ੍ਹੇ ਤੇ ਗਹਿਰਾਈ ਨਾਲ ਇਹ ਵਿਚਾਰਨ ਦੀ ਲੋੜ ਹੈ ਕਿ ਸਭ ਤੋਂ ਪੁਰਾਤਨ ਲਿਖਤਾਂ ਵਿਚ ਕਿਹੜਾ ਸੰਮਤ ਹੈ ਤੇ ਉਸ ਨਾਲ ਸਾਡੀਆਂ ਆਪ-ਪਾਈਆਂ ਅਨੇਕਾਂ ਗੁੰਝਲਾਂ ਕਿਵੇਂ ਖੁਲ੍ਹਦੀਆਂ ਦਿਖਾਈ ਦਿੰਦੀਆਂ ਹਨ।

ਸ: ਕਰਮ ਸਿੰਘ ਹਿਸਟੋਰੀਅਨ ਪਹਿਲੇ ਖੋਜੀ ਵਿਦਵਾਨ ਸਨ ਜਿਨ੍ਹਾਂ ਇਨ੍ਹਾਂ ਜਨਮ ਮਰਨ ਦੇ ਸੰਮਤਾਂ ਬਾਰੇ *ਗੁਰਪੁਰਬ ਨਿਰਣਯ* ਵਿਚ ਕੁਝ ਵਿਚਾਰ ਕੀਤਾ ਸੀ ਲੇਕਿਨ ਉਨ੍ਹਾਂ ਦੇ ਜ਼ਮਾਨੇ *ਭੱਟ ਵਹੀਆਂ*, *ਗੁਰੂ ਕੀਆਂ ਸਾਖੀਆਂ*, *ਬੰਸਾਵਲੀਨਾਮੇ* ਤੇ *ਸ੍ਰੀ ਜੱਸਾ ਸਿੰਘ ਬਿਨੋਦ* ਆਦਿ ਪੁਰਾਤਨ ਲਿਖਤਾਂ ਪ੍ਰਕਾਸ਼ ਵਿਚ ਨਹੀਂ ਸੀ ਆਈਆਂ। ਹੁਣ ਇਨ੍ਹਾਂ ਲਿਖਤਾਂ ਦੀ ਰੌਸ਼ਨੀ ਨੇ ਕਈ ਭੁਲੇਖੇ ਦੂਰ ਕੀਤੇ ਹਨ, ਸੋ ਇਨ੍ਹਾਂ ਨੂੰ ਅਪਨਾਉਣਾ ਹੀ ਯੋਗ ਹੈ। ਜੇ ਰਵਾਇਤ ਗ਼ਲਤ ਪ੍ਰਚਲਤ ਹੋ ਗਈ ਹੋਵੇ ਤਾਂ ਜ਼ਰੂਰੀ ਨਹੀਂ ਕਿ ਅਸੀਂ ਲਕੀਰ ਦੇ ਫਕੀਰ ਬਣੇ ਰਹੀਏ। ਲੋੜ ਹੈ ਕਿ ਪ੍ਰਾਪਤ ਸਮਗਰੀ ਦੇ ਆਧਾਰ 'ਤੇ ਖੋਜ-ਪੜਤਾਲ ਬਾਅਦ ਸਹੀ ਸਿੱਟੇ ਕੱਢੀਏ ਤੇ ਉਨ੍ਹਾਂ ਨੂੰ ਅਪਣਾਈਏ।

ਮੇਰੀ ਦਸ ਗੁਰੂਆਂ ਦੇ ਜੀਵਨ ਬਾਰੇ ਇਹ ਪੁਸਤਕ *ਸਾਡੇ ਗੁਰਦੇਵ* ਸਤੰਬਰ 1946 ਵਿਚ ਪ੍ਰਕਾਸ਼ਤ ਹੋਈ ਸੀ। ਇਸ ਤੋਂ ਬਾਅਦ ਇਸਦੇ ਪੰਜ-ਛੇ ਐਡੀਸ਼ਨ ਛਪੇ। ਹੁਣ ਕੁਝ ਹੋਰ ਸੋਧਾਂ ਉਪਰੰਤ ਇਸਨੂੰ ਮੌਜੂਦਾ ਰੂਪ ਵਿਚ ਪੇਸ਼ ਕੀਤਾ ਜਾ ਰਿਹਾ ਹੈ। ਆਸ ਹੈ ਕਿ ਗੁਰੂ-ਪਿਆਰੇ ਇਤਿਹਾਸਕ ਜਾਣਕਾਰੀ ਤੋਂ ਇਲਾਵਾ ਗੁਰੂਆਂ ਦੀ ਘਾਲ ਕਮਾਈ ਤੋਂ ਨਵੀਂ ਪ੍ਰੇਰਨਾ ਵੀ ਪ੍ਰਾਪਤ ਕਰ ਸਕਣਗੇ।

ਕਲਮ ਮੰਦਿਰ, ਪਟਿਆਲਾ — **ਪਿਆਰਾ ਸਿੰਘ ਪਦਮ**
ਮਾਰਚ ੧੯੯੬

# ਪ੍ਵੇਸ਼

ਸੰਸਾਰ ਦੇ ਹਰ ਸਵਾਲ ਨੂੰ ਸਮਝਣ ਲਈ ਕਿਸੇ 'ਗੁਰ' ਦਾ ਜਾਣਨਾ ਜ਼ਰੂਰੀ ਹੈ। ਅੱਜ ਤਕ ਲਿਖਿਆ ਗਿਆ ਹਰ ਫ਼ਲਸਫ਼ਾ ਕੋਈ ਨਾ ਕੋਈ ਅਜਿਹਾ ਬੁਨਿਆਦੀ ਅਸੂਲ ਰੱਖਦਾ ਹੈ, ਜਿਸ ਨੂੰ ਸਮਝ ਲਏ ਬਿਨਾ ਉਸ ਫ਼ਿਲਾਸਫ਼ੀ ਦੀ ਪੂਰੀ ਪੜਚੋਲ ਨਹੀਂ ਕੀਤੀ ਜਾ ਸਕਦੀ। ਇਹੋ ਗੱਲ ਮਜ਼੍ਹਬਾਂ 'ਤੇ ਢੁਕਦੀ ਹੈ। ਹਰ ਮਜ਼੍ਹਬ ਦੀ ਬੁਨਿਆਦ ਵਿਚ ਇਕ ਮਸਲਾ ਅਜਿਹੀ ਸੂਰਤ ਰੱਖਦਾ ਹੈ, ਜਿਸ ਨੂੰ ਸਮਝੇ ਤੋਂ ਬਿਨਾਂ ਉਸ ਮਜ਼੍ਹਬ ਦੀ ਪੂਰੀ ਪੂਰੀ ਅਸਲੀਅਤ ਨਹੀਂ ਜਾਣੀ ਜਾ ਸਕਦੀ।

ਸਿਖ ਮਜ਼੍ਹਬ ਵੀ ਇਕ ਬੁਨਿਆਦੀ ਅਕੀਦਾ ਰੱਖਦਾ ਹੈ, ਉਸ ਨੂੰ ਸਮਝ ਤੇ ਅਪਣਾਏ ਬਿਨਾਂ ਸਿੱਖੀ ਦੀ ਸਮਝ ਨਹੀਂ ਆ ਸਕਦੀ। ਇਸ ਮਸਲੇ ਨੂੰ ਸਿੱਖੀ ਦਾ ਸਾਰ ਕਹਿਣਾ, ਗ਼ਲਤ ਨਹੀਂ ਹੋਵੇਗਾ। ਉਹ ਇਹ ਈਮਾਨ ਹੈ—'ਗੁਰੂ ਇਕ ਹੈ ਜਿਸ ਦੀ ਜੋਤਿ ਤੇ ਜੁਗਤਿ ਦਸਾਂ ਜਾਮਿਆਂ ਵਿਚ ਸਮੇਂ ਸਿਰ ਪਰਗਟ ਹੋ ਮਨੁੱਖ ਨੂੰ ਜੀਵਨ-ਜਾਚ ਦੱਸਦੀ ਰਹੀ ਹੈ। ਅੱਜ ਉਹੋ ਜੋਤਿ ਜੁਗਤਿ ਗੁਰੂ ਗ੍ਰੰਥ-ਪੰਥ ਵਿਚ ਇਸਥਿਤ ਹੈ।'

ਇਸ ਬੁਨਿਆਦੀ ਵਿਚਾਰ ਨੂੰ ਜਾਣਨਾ ਕਿਤਨਾ ਜ਼ਰੂਰੀ ਹੈ, ਇਸ ਦਾ ਕਥਨ ਸ੍ਰੀ ਦਸਮੇਸ਼ ਜੀ ਨੇ *ਬਚਿਤ੍ਰ ਨਾਟਕ* ਵਿਚ ਇਉਂ ਕੀਤਾ ਹੈ:

**ਸ੍ਰੀ ਨਾਨਕ ਅੰਗਦ ਕਰਿ ਮਾਨਾ । ਅਮਰਦਾਸ ਅੰਗਦ ਪਹਿਚਾਨਾ॥**
**ਅਮਰਦਾਸ ਰਾਮਦਾਸ ਕਹਾਯੋ । ਸਾਧਨਿ ਲਖਾ ਮੂੜ੍ਹ ਨਹਿ ਪਾਯੋ॥**
**ਭਿੰਨ ਭਿੰਨ ਸਭਹੂੰ ਕਰ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ॥**
**ਜਿਨ ਜਾਨਾ ਤਿਨ ਹੀ ਸਿਧ ਪਾਈ । ਬਿਨ ਸਮਝੇ ਸਿਧ ਹਾਥ ਨਾ ਆਈ॥**

*(ਪਾ: ੧੦)*

ਹਜ਼ੂਰ ਫ਼ੁਰਮਾਂਦੇ ਹਨ ਕਿ ਸਿਖ ਧਰਮ ਨੂੰ ਸਮਝਣ, ਸਿੱਖੀ ਦੀ ਪ੍ਰਾਪਤੀ ਕਰਨ ਲਈ ਬਹੁਤ ਲੋਕ ਯਤਨ ਕਰਦੇ ਹਨ ਪਰ ਰਾਹ ਵਿਚ ਇਕ ਰੁਕਾਵਟ ਆ ਜਾਂਦੀ ਹੈ। ਗੁਰੂ ਸਾਹਿਬਾਨ ਦੇ ਅੱਡੋ ਅੱਡ ਸਰੀਰ ਦੇਖ ਕੇ ਜਗਿਆਸੂਆਂ

ਦੀ ਬਹੁ-ਗਿਣਤੀ ਉਨ੍ਹਾਂ ਨੂੰ ਵੱਖ ਵੱਖ ਗੁਰੂ ਸਮਝ ਲੈਂਦੀ ਹੈ। ਇਹ ਟਪਲਾ ਦੇਹੀ ਨੂੰ 'ਗੁਰੂ' ਜਾਣਨ ਕਰਕੇ ਲਗਦਾ ਹੈ ਪਰ ਜੋ 'ਜੋਤਿ' ਨੂੰ ਗੁਰੂ ਜਾਣਦੇ ਹਨ ਉਨ੍ਹਾਂ ਨੂੰ ਇਹ ਭੁਲੇਖਾ ਨਹੀਂ ਲਗਦਾ ਕਿਉਂਕਿ ਉਨ੍ਹਾਂ ਨੂੰ ਪ੍ਰਤੀਤ ਆ ਜਾਂਦੀ ਹੈ ਕਿ ਗੁਰੂ ਜੋਤਿ ਸਰੂਪ ਹੋਣ ਕਰਕੇ ਹਰ ਸਮੇਂ ਇਕ ਹੀ ਹੈ, ਦੇਹਾਂ ਦੇ ਵਟਾਂਦਰੇ ਕਰ ਕੇ ਇਕ ਤੋਂ ਦੋ ਨਹੀਂ ਹੁੰਦਾ। ਵਡਭਾਗੀਆਂ ਨੂੰ ਨਿਸਚਾ ਹੈ ਕਿ ਨਾਨਕ ਹੀ ਅੰਗਦ ਹੈ, ਅੰਗਦ ਹੀ ਅਮਰਦਾਸ ਤੇ ਅਮਰਦਾਸ ਹੀ ਰਾਮਦਾਸ ਹੈ। ਜਿਨ੍ਹਾਂ ਨੇ ਇਸ ਤੱਤ ਨੂੰ ਪਛਾਣਿਆ ਹੈ, ਉਨ੍ਹਾਂ ਦੇ 'ਸਿਧੀ' ਹੱਥ ਆ ਗਈ ਹੈ। ਇਸ ਨਿਸਚੇ ਤੋਂ ਰਹਿਤ ਕੋਈ ਸਿਖ ਪੂਰਨ ਅਵਸਥਾ ਨੂੰ ਪ੍ਰਾਪਤ ਨਹੀਂ ਹੋ ਸਕਿਆ।

ਸ੍ਰੀ ਦਸਮ ਪਾਤਸ਼ਾਹ ਦਾ ਇਹ ਬਚਨ ਉਸ ਇਸ਼ਾਰੇ ਦੀ ਵਿਆਖਿਆ ਹੈ ਜੋ ਧੁਰੋਂ ਆਈ ਬਾਣੀ ਨੇ ਇਨ੍ਹਾਂ ਅੱਖਰਾਂ ਵਿਚ ਦਰਸਾਇਆ ਹੈ:

**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥**

*(ਪੰਨਾ ੯੬੬)*

ਗੁਰਬਾਣੀ ਵਿਚ ਬੁਨਿਆਦੀ ਪਦਾਰਥਾਂ ਦਾ ਕਥਨ ਕਰਦਿਆਂ ਹੋਇਆਂ '੧ਓ' ਦਾ ਜੋ ਸਰੂਪ ਆਦਿ ਵਿਚ ਬਿਆਨ ਕੀਤਾ ਗਿਆ ਹੈ, ਉਸ ਵਿਚ ਇਕ ਪਦਾਰਥ 'ਗੁਰ' ਵੀ ਹੈ। ਮੰਨਿਆ ਇਹ ਗਿਆ ਹੈ ਕਿ ਇਕ ਓਅੰਕਾਰ ਜੋ ਇਕ ਤੇ ਸਤਿ ਸਰੂਪ ਹੈ, ਨਾਮ ਸਰੂਪ ਹੈ, ਹੋਰ ਜਗਤ ਨੂੰ ਕਰਦਾ ਤੇ ਆਪਣੀ ਕਿਰਤ ਮਖ਼ਲੂਕ ਨੂੰ ਸਿੱਧੇ ਰਸਤੇ ਟੋਰਨ ਲਈ ਜਿਸ ਸੱਤਾ ਦੀ ਵਰਤੋਂ ਕਰਦਾ ਹੈ, ਉਸ ਲਈ ਸੰਕੇਤ ਗੁਰੂ ਹੈ। ਜਿਸ ਤਰ੍ਹਾਂ ਪਰਮੇਸ਼ਰ ਦੀ ਹਰ ਅਦ੍ਰਿਸ਼ਟ ਕਲਾ ਜਗਤ ਵਿਚ ਆਪਣੀ ਵਰਤੋਂ ਲਈ ਦ੍ਰਿਸ਼ਟਮਾਨ ਰੂਪ ਲੈ ਲੈਂਦੀ ਹੈ, ਉਸੇ ਤਰ੍ਹਾਂ 'ਗੁਰੂ ਕਲਾ' ਵੀ ਲੋੜ ਸਮੇਂ ਕਿਸੇ ਨਾ ਕਿਸੇ ਦੇਹੀ ਵਿਚੀਂ ਹੋ ਪ੍ਰਕਾਸ਼ਦੀ ਹੈ। ਚੁਨਾਂਚਿ ਸਿੱਖੀ ਦਾ ਪੰਥ ਪ੍ਰਗਟਾਉਣ ਲਈ ਇਹ 'ਗੁਰ ਜੋਤੀ' ਪਹਿਲੇ ਜਿਸ ਮਨੁੱਖੀ ਜਾਮੇ ਵਿਚ ਪ੍ਰਗਟੀ, ਉਸ ਦਾ ਮਨੁੱਖੀ ਨਾਂ 'ਨਾਨਕ' ਸੀ। ਉਸ ਦੇ ਰਾਹੀਂ ਗੁਰਜੋਤੀ ਦਾ ਪ੍ਰਕਾਸ਼ ਹੁੰਦਾ ਤੱਕ, ਲੋਕਾਂ ਉਸ ਨੂੰ 'ਗੁਰੂ ਨਾਨਕ' ਚਾ ਕਿਹਾ ਪਰ ਬਾਬੇ ਨਾਨਕ ਨੇ ਪ੍ਰਗਟ ਤੌਰ 'ਤੇ ਦੱਸ ਦਿੱਤਾ, ਮੇਰੀ ਦੇਹੀ ਗੁਰੂ ਨਹੀਂ ਹੈ ਸਗੋਂ ਗੁਰੂ ਤਾਂ ਪਰਮੇਸ਼ਰ ਦੀ ਜੋਤਿ ਹੈ, ਜੋ ਮੈਨੂੰ ਰਾਹ ਦਿਖਾ ਰਹੀ ਹੈ ਤੇ ਮੈਂ ਤੁਹਾਨੂੰ ਦਰਸਾ ਰਿਹਾ ਹਾਂ:

**ਤਤੁ ਨਿਰੰਜਨੁ ਜੋਤਿ ਸਬਾਈ, ਸੋਹੰ ਭੇਦੁ ਨ ਕੋਈ ਜੀਉ॥**
**ਅਪਰੰਪਰ ਪਾਰਬ੍ਰਹਮੁ ਪ੍ਰਮੇਸਰੁ, ਨਾਨਕ ਗੁਰੁ ਮਿਲਿਆ ਸੋਈ ਜੀਉ॥**

*(ਪੰਨਾ ੫੯੯)*

ਮਨੁੱਖ-ਬੁੱਧੀ ਦੀ ਲਖਤਾ ਤੋਂ ਪਰੇ ਮਾਇਆ-ਰਹਿਤ ਪ੍ਰਭੂ ਦੀ ਵਿਆਪਕ ਜੋਤਿ ਨਾਨਕ ਨੂੰ ਗੁਰੂ ਹੋ ਮਿਲੀ ਹੈ, ਨਾਨਕ ਦੀ ਦੇਹਿ ਗੁਰੂ ਨਹੀਂ, ਗੁਰੂ ਇਕ-ਰਸ ਜੋਤਿ ਹੈ। ਉਸ ਦੇ ਪ੍ਰਕਾਸ਼ ਨੇ ਸੱਚੇ ਮਨੁੱਖੀ ਜੀਵਨ ਦਾ ਭੇਦ ਖੋਲ੍ਹਿਆ ਜੋ ਭੁੱਲੀ ਮਨੁੱਖ ਜਾਤੀ ਨੂੰ ਸਮਝਾਉਣਾ ਹੈ, ਪਰ ਸਮਝਾਉਣਾ ਨਿਰਾ ਜ਼ਬਾਨੀ ਨਹੀਂ ਜੋ ਨਿਰਾ ਉਸ ਦੇ ਦਿਮਾਗ ਵਿਚ ਹੀ ਨਾ ਰਹਿ ਜਾਵੇ, ਸਗੋਂ ਕਮਾ ਕੇ ਦਿਖਾਉਣਾ ਹੈ ਤਾਕਿ ਉਸ ਦੇ ਦਿਲ ਵਿਚ ਦ੍ਰਿੜ੍ਹ ਹੋ ਜਾਵੇ।

ਹੁਣ ਇਹ ਗੱਲ ਤਾਂ ਸਪੱਸ਼ਟ ਹੈ ਕਿ ਇਨਸਾਨੀ ਜ਼ਿੰਦਗੀ ਦਾ ਸਾਰਾ ਭੇਦ ਜੋ ਡਿੱਗੀ ਮਨੁੱਖਤਾ ਨੂੰ ਉਠਾਣ ਲਈ ਉਸ ਨੂੰ ਸਮਝਾਣਾ ਤੇ ਦ੍ਰਿੜ੍ਹ ਕਰਾਉਣ ਲਈ ਕਮਾ ਕੇ ਦਿਖਾਣਾ ਸੀ—ਇਕ ਮਨੁੱਖੀ ਉਮਰ ਵਿਚ ਸਿਰੇ ਚੜ੍ਹਨਾ ਮੁਸ਼ਕਲ ਹੀ ਨਹੀਂ ਬਲਕਿ ਨਾਮੁਮਕਿਨ ਸੀ। ਸਿਖ ਸਤਿਗੁਰੂ ਯੋਗੀਆਂ ਵਾਂਗ ਲੰਮੀ ਉਮਰ ਵਧਾ ਕੇ ਆਮ ਜਨਤਾ ਨੂੰ ਹੈਰਾਨੀ ਵਿਚ ਨਹੀਂ ਸਨ ਪਾਉਣਾ ਚਾਹੁੰਦੇ, ਉਹਨਾਂ ਦਾ ਖ਼ਿਆਲ ਸੀ ਕਿ ਅਜਿਹਾ ਕਰਨਾ ਇਕ ਕਿਸਮ ਦਾ 'ਨਾਟਕ ਚੇਟਕ' ਹੀ ਹੈ ਜੋ ਕਿ ਪ੍ਰਭੂ ਦੇ ਲੋਕਾਂ ਲਈ ਲੱਜਾ ਦਾ ਕਾਰਨ ਬਣਦਾ ਹੈ।

**ਨਾਟਕ ਚੇਟਕ ਕੀਏ ਕੁਕਾਜਾ॥**
**ਪ੍ਰਭੂ ਲੋਗਨ ਕਹ ਆਵਤ ਲਾਜਾ॥** *(ਬਚਿਤ੍ਰ ਨਾਟਕ, ਪਾ: ੧੦)*

ਉਨ੍ਹਾਂ ਇਸ ਕੰਮ ਨੂੰ ਅਰੰਭ ਦਿਤਾ ਤੇ ਸਿਰੇ ਚਾੜ੍ਹਿਆ, ਇਹ ਹਾਲਾਤ ਦਾ ਫਲ ਸੀ ਕਿ ਉਹ ਦਸ ਮਨੁੱਖੀ ਜਾਮਿਆਂ ਵਿਚ ਪੂਰਨ ਹੋ ਸਕਿਆ। ਇਸ ਲਈ ਜਾਮੇ ਤਾਂ ਭਾਵੇਂ ਦਸ ਹੋਏ ਪਰ ਗੁਰੂ ਆਦਿ ਅੰਤ ਇਕੋ ਹੀ ਰਿਹਾ:

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ॥** *(ਬੇਨਤੀ ਚੌਪਈ, ਪਾ: ੧੦)*

ਗੁਰਮਤਿ ਦੇ ਪਰਚਾਰ ਕਰਨ ਵਾਲਿਆਂ ਨੂੰ ਉਪਰੋਕਤ ਭੇਦ ਨੂੰ ਵੱਧ ਤੋਂ ਵੱਧ ਆਪ ਸਮਝਣਾ ਤੇ ਜਨਤਾ ਨੂੰ ਸਮਝਾਉਣਾ ਚਾਹੀਦਾ ਹੈ, ਪਰ ਕੰਮ ਵੱਡਾ ਹੋਣ ਕਰਕੇ ਲਿਖਤ ਦਾ ਵਿਸਥਾਰ ਵਧੇਰੇ ਹੋ ਜਾਂਦਾ ਹੈ, ਜਿਸ ਕਰਕੇ ਅੱਜ-ਕੱਲ੍ਹ ਦੀ ਰੁੱਝੀ ਦੁਨੀਆ ਨੂੰ ਇਸ ਉਚੇਰੇ ਗਿਆਨ ਦਾ ਸਮਾਂ ਘੱਟ ਪ੍ਰਾਪਤ ਹੁੰਦਾ ਹੈ। ਪ੍ਰੋ: ਪਿਆਰਾ ਸਿੰਘ ਪਦਮ ਜੀ ਨੇ ਇਸ ਲੋੜ ਨੂੰ ਅਨੁਭਵ ਕਰਦਿਆਂ ਹੋਇਆਂ ਹੀ ਇਹ ਛੋਟੀ ਜਿਹੀ ਪੁਸਤਕ *ਸਾਡੇ ਗੁਰਦੇਵ* ਲਿਖੀ ਹੈ। 'ਪਦਮ' ਜੀ ਨੌਜੁਆਨ ਲਿਖਾਰੀ ਹਨ ਜਿਨ੍ਹਾਂ ਦੀ ਰਚਨਾ ਨਵੀਂ ਨਵੀਂ ਪਬਲਿਕ ਦੇ ਸਾਹਮਣੇ ਆ ਰਹੀ ਹੈ। ਕਿਸੇ ਲਿਖਾਰੀ ਸੰਬੰਧੀ ਕਿਸੇ ਦੂਜੇ ਦਾ ਕੁਝ ਲਿਖਣਾ ਜ਼ਿਆਦਾ ਅਰਥ ਨਹੀਂ

ਰਖਦਾ, ਕਿਉਂਕਿ ਅਤਰ ਉਹ ਹੈ ਜੋ ਆਪ ਖ਼ੁਸ਼ਬੂ ਦੇਵੇ, ਨਾ ਕਿ ਅੱਤਾਰ ਆਖਦਾ ਫਿਰੇ। ਪਰ ਇਕ ਗੱਲ ਆਖੇ ਬਿਨਾਂ ਮੈਂ ਫਿਰ ਵੀ ਨਹੀਂ ਰਹਿ ਸਕਦਾ ਕਿ ਇਨ੍ਹਾਂ ਦੀ ਲਿਖਤ ਦੇ ਢੰਗ ਵਿਚ ਅੱਖਰ ਥੋੜ੍ਹੇ ਤੇ ਭਾਵ ਬਾਹਲੇ ਦੀ ਵਰਤੋਂ ਕੀਤੀ ਗਈ ਹੈ। ਇਸ ਪੁਸਤਕ ਵਿਚ ਗੁਰ-ਜੋਤੀ ਦੇ ਦਸਾਂ ਜਾਮਿਆਂ ਵਿਚ ਟਿਕ ਕੀਤੇ ਗਏ ਕੰਮਾਂ ਦਾ ਕਥਨ ਕੀਤਾ ਗਿਆ ਹੈ। ਇਤਨੀ ਛੋਟੀ ਜਿਹੀ ਪੁਸਤਕ ਵਿਚ ਇਤਨੇ ਬੜੇ ਮਜ਼ਮੂਨ ਨੂੰ ਬੰਨ੍ਹ ਦੇਣਾ ਸਮੁੰਦਰ ਨੂੰ ਕੁੱਜੇ ਵਿਚ ਸਮਾ ਦੇਣਾ ਹੈ। ਫਿਰ ਸੁਆਦਲੀ ਗੱਲ ਇਹ ਹੈ ਕਿ ਕੋਈ ਵੀ ਖ਼ਾਸ ਨੁਕਤਾ ਅੱਖੋਂ ਓਹਲੇ ਨਹੀਂ ਹੋਣ ਦਿੱਤਾ ਗਿਆ।

ਮੈਂ ਆਸ ਕਰਦਾ ਹਾਂ ਕਿ ਜਨਤਾ ਦੀ ਕਦਰਦਾਨੀ ਨੌਜੁਆਨ ਲਿਖਾਰੀ ਦਾ ਉਤਸ਼ਾਹ ਵਧਾਵੇਗੀ।

ਸ਼ਹੀਦ ਸਿਖ ਮਿਸ਼ਨਰੀ ਕਾਲਜ
ਅੰਮ੍ਰਿਤਸਰ।
ਜੁਲਾਈ, ੧੯੪੬

**ਗੰਗਾ ਸਿੰਘ (ਪ੍ਰਿੰਸੀਪਲ)**

# ਇਕ ਪ੍ਰਸੰਸਾ

ਧਰਮ ਇਕ ਜੀਊਂਦੀ ਜੋਤਿ ਦਾ ਨਾਂ ਹੈ, ਜਿਹੜੀ ਹਰ ਸਮੇਂ ਵਿਚ ਮਨੁੱਖਾਂ ਦੀਆਂ ਜੀਵਨ-ਲੋੜਾਂ ਦੇ ਅਨੁਕੂਲ ਆਦਰਸ਼-ਤਾਂਘਾਂ ਦੀ ਸ਼ਕਲ ਵਿਚ ਕਾਇਮ ਰਹਿੰਦੀ ਹੈ। ਕਰਤਾ ਨੇ ਇਸ ਪੁਸਤਕ ਵਿਚ ਸਿਖ ਧਰਮ ਦੇ ਵਿਕਾਸ ਤੇ ਸਤਿਗੁਰਾਂ ਦੀਆਂ ਘਾਲਾਂ ਨੂੰ ਅਜਿਹੇ ਸ਼ਬਦਾਂ ਰਾਹੀਂ ਪ੍ਰਗਟਾਇਆ ਹੈ, ਜਿਹੜੇ ਸਾਡੀਆਂ ਵਰਤਮਾਨ ਗੁੰਝਲਾਂ ਤੇ ਔਕੜਾਂ ਵਿਚ ਸਾਡੇ ਮਨਾਂ ਵਿਚ ਗੁੰਜਾਰ ਪੈਦਾ ਕਰ ਸਕਦੇ ਹਨ। ਇਨ੍ਹਾਂ ਪੱਤਰਿਆਂ ਵਿਚ ਸਿਖ ਅੰਦੋਲਨ ਇਕ ਆਜ਼ਾਦੀ, ਦਲਿਤ-ਉੱਧਾਰ ਤੇ ਕੌਮੀ ਸ੍ਵੈਮਾਣ-ਰੱਖਿਆ ਦਾ ਅੰਦੋਲਨ ਨਜ਼ਰ ਆਉਂਦਾ ਹੈ ਤੇ ਅਸਲ ਹਕੀਕਤ ਭੀ ਇਹੋ ਹੈ।

ਆਮ ਤੌਰ 'ਤੇ ਸਿਖ ਧਰਮ ਨੂੰ ਪੇਸ਼ ਕਰਨ ਲਗਿਆਂ ਉਸ ਦੇ ਇਹ ਸਮਾਜੀ ਪੱਖ ਓਹਲੇ ਰਹਿ ਜਾਂਦੇ ਹਨ ਤੇ ਸਾਡਾ ਨਜ਼ਰੀਆ ਕੇਵਲ ਇਕ ਬੀਤੀ ਸ਼ੈਅ ਬਾਰੇ ਇਤਿਹਾਸਕ ਨਜ਼ਰੀਆ ਬਣ ਕੇ ਹੀ ਰਹਿ ਜਾਂਦਾ ਹੈ ਤੇ ਧਰਮ ਇਕ ਅਜਿਹੀ ਰੌਂ ਨਹੀਂ ਦਿਸੀਂਦਾ ਜਿਸ ਦੀ ਮਹੱਤਤਾ ਸਾਡੀਆਂ ਅੱਜ-ਕੱਲ੍ਹ ਦੀਆਂ ਘਾਲਾਂ ਲਈ ਵੀ ਹੋ ਸਕਦੀ ਹੈ।

ਪਰ ਜਿਸ ਤਰੀਕੇ ਨਾਲ ਪਦਮ ਜੀ ਨੇ ਸਿਖ ਧਰਮ ਨੂੰ ਪੇਸ਼ ਕੀਤਾ ਹੈ, ਉਸ ਤੋਂ ਗੁਰੂ ਨਾ ਕੇਵਲ ਬੀਤੇ ਵਿਚ ਸਗੋਂ ਆਜ਼ਾਦੀ ਤੇ ਨਿਆਂ ਲਈ ਲੜਨ ਵਾਲਿਆਂ ਦੇ ਸਦਾ 'ਅੰਗ ਸੰਗ' ਦਿਸੀਂਦਾ ਹੈ।

ਮੈਨੂੰ ਆਸ਼ਾ ਹੈ, ਪਾਠਕਾਂ ਨੂੰ ਇਸ ਪੁਸਤਕ ਵਿਚੋਂ ਵਾਕਫੀ ਤੇ ਸਾਹਿਤਕ ਸੁਆਦ ਦੀ ਪ੍ਰਾਪਤੀ ਵੀ ਹੋਵੇਗੀ।

(ਪ੍ਰਿੰ: ਗੁਰਬਚਨ ਸਿੰਘ ਤਾਲਿਬ)

## ੧੯੪੭-੪੮ ਵਿਚ ਆਈਆਂ ਕੁਝ ਹੋਰ ਰਾਵਾਂ

*ਸਾਡੇ ਗੁਰਦੇਵ* ਨਾਮੀ ਪੁਸਤਕ ਵਿਚ ਕਰਤਾ ਨੇ ਦਸ ਸਿਖ ਗੁਰੂ ਸਾਹਿਬਾਨ ਦੇ ਜੀਵਨਾਂ ਨੂੰ ਸੰਖੇਪ ਤੌਰ 'ਤੇ ਮਨੋਹਰ ਸ਼ਬਦਾਂ ਵਿਚ ਪੇਸ਼ ਕਰਨ ਦਾ ਸ਼ਲਾਘਾਯੋਗ ਜਤਨ ਕੀਤਾ ਹੈ। ਇਸਦਾ ਮੁਖ ਮੰਤਵ ਸਿਖ ਨੌਜਵਾਨਾਂ ਦੇ ਮਨਾਂ ਉਤੇ ਗੁਰੂ ਸਾਹਿਬਾਨ ਦੀ ਉੱਚਤਾ ਅੰਕਿਤ ਕਰਨਾ ਦਿੱਸਦਾ ਹੈ, ਜਿਸ ਵਿਚ ਲੇਖਕ ਕਾਫ਼ੀ ਹੱਦ ਤਕ ਕਾਮਯਾਬ ਹੈ।

(ਪ੍ਰੋ: ਗੰਡਾ ਸਿੰਘ, ਖਾਲਸਾ ਕਾਲਜ, ਅੰਮ੍ਰਿਤਸਰ)

ਸਾਡਾ ਧਾਰਮਿਕ ਇਤਿਹਾਸ ਨਵੇਂ ਸੰਚੇ ਵਿਚ ਢਲ ਰਿਹਾ ਹੈ ਤੇ ਪੰਜਾਬੀ ਬੋਲੀ ਨੂੰ ਨਵੀਂ ਪਿਉਂਦ ਚੜ੍ਹ ਰਹੀ ਹੈ। ਪਦਮ ਜੀ ਦੀ ਪੁਸਤਕ *ਸਾਡੇ ਗੁਰਦੇਵ* ਇਨ੍ਹਾਂ ਦੋਹਾਂ ਰੁਚੀਆਂ ਦੇ ਇਕੋ ਮਨ ਉਤੇ ਹੋਏ ਮਿਲਵੇਂ ਅਸਰ ਦਾ ਸਿੱਟਾ ਹੈ। ਇਤਨਾ ਭਾਵ-ਪੂਰਤ ਤੇ ਸੰਛਿਪਤ ਦਸ-ਗੁਰੂ-ਜੀਵਨ ਅੱਗੇ ਮੇਰੀ ਨਜ਼ਰੀਂ ਨਹੀਂ ਪਿਆ।

(ਡਾ. ਸ਼ੇਰ ਸਿੰਘ, ਗੌਰਮਿੰਟ ਕਾਲਜ, ਲੁਧਿਆਣਾ)

*ਸਾਡੇ ਗੁਰਦੇਵ* ਸਿਖ ਧਰਮ ਸਬੰਧੀ ਇਕ ਆਪਣੀ ਤਰਜ਼ ਦੀ ਲਿਖੀ ਪਹਿਲੀ ਕਿਤਾਬ ਹੈ। ਇਹ ਸਿੱਖੀ ਨੂੰ ਆਪਣੇ ਅਸਲੀ ਰੂਪ ਵਿਚ ਪਰਗਟ ਕਰਦੀ ਹੈ। ਪਦਮ ਜੀ ਦੀ ਇਹ ਮਿਹਨਤ ਜਿਥੇ ਹਰ ਸਿਖ ਘਰ ਵਿਚ ਪੂਰੀ ਤਰ੍ਹਾਂ ਵਿਚਾਰ ਨਾਲ ਪੜ੍ਹੀ ਜਾਣੀ ਚਾਹੀਦੀ ਹੈ, ਉਥੇ ਸਿਖ ਪ੍ਰਚਾਰਕਾਂ ਨੂੰ ਵੀ ਇਸ ਤੋਂ ਪੂਰਾ ਲਾਭ ਉਠਾਉਣਾ ਚਾਹੀਦਾ ਹੈ। ਗੁਰੂ ਸਾਹਿਬਾਨ ਬਾਰੇ ਸੰਖੇਪ ਸ਼ਬਦਾਂ ਵਿਚ ਇਸ ਤੋਂ ਚੰਗੀ ਅਸਾਂ ਹੋਰ ਕੋਈ ਕਿਤਾਬ ਨਹੀਂ ਵੇਖੀ।

(ਹਰਿਕਿਸ਼ਨ ਸਿੰਘ ਬੀ.ਏ.ਐਲ.ਐਲ.ਬੀ., ਐਡੀਟਰ *ਪੰਜਾਬੀ ਸਾਹਿਤ*, ਲਾਹੌਰ)

## ਸੂਰਜ ਏਕੋ ਰੁਤ ਅਨੇਕ

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
ਤਾ ਤੇ ਅੰਗਦੁ ਭਯਉ, ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤ ਛਤ੍ਰੁ, ਗੁਰ ਰਾਮਹਿ ਦੀਅਉ ॥
ਗੁਰ ਰਾਮਦਾਸ ਦਰਸਨੁ ਪਰਸਿ, ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ, ਗੁਰੁ ਅਰਜੁਨੁ ਪਿਖਹੁ ਨਯਣ ॥

*(ਮਥੁਰਾ, ਪੰਨਾ ੧੪੦੮)*

ਸਤਿਗੁਰੁ ਨਾਨਕ ਦੇਉ ਹੈ ਪਰਮੇਸਰੁ ਸੋਈ।
ਗੁਰ ਅੰਗਦੁ ਗੁਰੁ ਅੰਗ ਤੇ, ਜੋਤੀ ਜੋਤਿ ਸਮੋਈ।
ਅਮਰਾਪਦੁ ਗੁਰੁ ਅੰਗਦਹੁ, ਹੁਇ ਜਾਣੁ ਜਣੋਈ।
ਗੁਰੁ ਅਮਰਹੁ ਗੁਰ ਰਾਮਦਾਸ, ਅੰਮ੍ਰਿਤ ਰਸੁ ਭੋਈ।
ਰਾਮਦਾਸਹੁ ਅਰਜਨੁ ਗੁਰੂ, ਗੁਰੁ ਸਬਦ ਸਥੋਈ।
ਹਰਿਗੋਵਿੰਦ ਗੁਰੁ ਅਰਜਨਹੁੰ, ਗੁਰ ਗੋਵਿੰਦ ਹੋਈ।
ਗੁਰਮੁਖਿ ਸੁਖ ਫਲ ਪਿਰਮ ਰਸੁ, ਸਤਿਸੰਗ ਅਲੋਈ।
ਗੁਰ ਗੋਵਿੰਦਹੁ ਬਾਹਿਰਾ, ਦੂਜਾ ਨਹੀ ਕੋਈ।੨੦।੩੮।

*(ਵਾਰਾਂ ਭਾਈ ਗੁਰਦਾਸ)*

ਹਮੂ ਨਾਨਕ ਅਸਤੋ ਹਮੂ ਅੰਗਦ ਅਸਤ।
ਹਮੂ ਅਮਰਦਾਸ ਅਫ਼ਜ਼ਲੋ ਆਮਜਦਸਤ।੨੩।
ਹਮੂ ਰਾਮਦਾਸੋ, ਹਮੂ ਅਰਜਨ ਅਸਤ।
ਹਮੂ ਹਰਿਗੋਬਿੰਦ ਕਰਮੋ ਅਹਸਨ ਅਸਤ।੨੪।
ਹਮੂ ਅਸਤ ਹਰਿਰਾਇ ਕਰਤਾ ਗੁਰੂ।
ਬਦੂ ਆਸ਼ਕਾਰਾ ਹਮਾ ਪੁਸ਼ਤੋ ਰੂ।੨੫।
ਹਮੂ ਹਰਿਕਿਸ਼ਨ ਆਮਦਾ ਸਰ ਬੁਲੰਦ।
ਅਜ਼ੋ ਹਾਸਲ ਉਮੀਦਿ ਹਰ ਮੁਸਤਮੰਦ।੨੬।
ਹਮੂ ਹਸਤ ਤੇਗਿ ਬਹਾਦਰ ਗੁਰੂ।
ਕਿ ਗੋਬਿੰਦ ਆਮਦ ਅਜ਼ ਨੂਰਿ ਊ।੨੭।
ਹਮੂ ਗੋਬਿੰਦ ਹਮੂ ਨਾਨਕ ਅਸਤ।
ਹਮਾ ਸ਼ਬਦਿ ਊ ਜੌਹਰੋ ਮਾਣਕ ਅਸਤ।੨੮।

*(ਭਾਈ ਨੰਦ ਲਾਲ, ਜੋਤਿ ਵਿਗਾਸ)*

# ਗੁਰੂ ਨਾਨਕ ਦੇਵ

ਸਤਿਗੁਰੁ ਨਾਨਕੁ ਪ੍ਰਗਟਿਆ,
ਮਿਟੀ ਧੁੰਧੁ ਜਗਿ ਚਾਨਣੁ ਹੋਆ।
ਜਿਉ ਕਰਿ ਸੂਰਜੁ ਨਿਕਲਿਆ,
ਤਾਰੇ ਛਪਿ ਅੰਧੇਰੁ ਪਲੋਆ।੨੭।੧।

*(ਭਾਈ ਗੁਰਦਾਸ)*

ਬਾਬਾ ਨਾਨਕਸ਼ਾਹ ਫਕੀਰ
ਹਿੰਦੂ ਕਾ ਗੁਰੂ, ਮੁਸਲਮਾਨ ਕਾ ਪੀਰ।

*(ਲੋਕ-ਅਖੌਤ)*

ੴ

# ਗੁਰੂ ਨਾਨਕ ਦੇਵ

*ਪ੍ਰਕਾਸ਼*
***ਅਪ੍ਰੈਲ ੧੪੬੯ ਈ:***

*ਜੋਤੀ ਜੋਤਿ ਸਮਾਏ*
***ਸਤੰਬਰ ੧੫੩੯ ਈ:***

ਸੰਸਾਰ ਦੀਆਂ, ਉਂਗਲਾਂ 'ਤੇ ਗਿਣੀਆਂ ਜਾਣ-ਜੋਗੀਆਂ ਚੋਣਵੀਆਂ ਮਨੋਹਰ ਸ਼ਖ਼ਸੀਅਤਾਂ ਵਿਚੋਂ ਗੁਰੂ ਨਾਨਕ,ਕੁਦਰਤ ਦੀ ਮਿਹਨਤ ਤੇ ਹੁਨਰ ਦਾ ਸਰਬੋਤਮ ਸਿੱਟਾ ਸੀ। ਜਿਸ ਤਰ੍ਹਾਂ ਹਿੰਦੂ ਅਵਤਾਰਮਾਲਾ ਦਾ ਸਿਰੇ ਦਾ ਮੋਤੀ ਸ੍ਰੀ ਕ੍ਰਿਸ਼ਨ ਜਾਂ ਬੁੱਧ ਮੰਨਿਆ ਗਿਆ ਹੈ, ਤਿਵੇਂ ਮਨੁੱਖੀ ਦੁਨੀਆ ਵਿਚ ਗੁਰੂ ਨਾਨਕ ਤੋਂ ਵੱਧ 'ਜੀਵਨ ਕਲਾਕਾਰ ਪੂਰਨ ਮਨੁੱਖ' ਕੁਦਰਤ ਸ਼ਾਇਦ ਅਜੇ ਹੋਰ ਘੜ ਨਹੀਂ ਸਕੀ, ਉਹ ਸਾਰੇ ਜ਼ਿੰਦਗੀ ਦੇ ਉੱਗੇ ਸੱਜਰੇ ਫੁੱਲਾਂ ਦਾ ਨਿਚੋੜ ਸੀ। ਯਾ ਉਹ, ਉਹ ਸੂਰਜ ਸੀ, ਜਿਸ ਨੇ 'ਸੁਚੱਜੀ ਜ਼ਿੰਦਗੀ ਦੀ ਕਲਾ' ਦੀ ਪ੍ਰਭਾਤ ਸੰਸਾਰ 'ਤੇ ਲਿਆਂਦੀ। ਉਸ ਤੋਂ ਪਹਿਲਾਂ ਜੀਵਨ ਦਾ ਹੁਨਰ ਭਰਮਾਂ, ਵਹਿਮਾਂ ਰੀਤੀ-ਰਸਮਾਂ ਦੇ ਰਾਮ-ਰੌਲਿਆਂ ਵਿਚ ਗੁਆਚ ਚੁੱਕਾ ਸੀ। ਬੁੱਢੇ ਹਿੰਦੂ ਧਰਮ ਦਾ ਅੰਗ ਅੰਗ ਢਿਲਕਵਾਂ ਤੇ ਹੀਣਾ ਪੈ ਚੁਕਿਆ ਸੀ। ਉਸ ਦੇ ਕਰਮਕਾਂਡ ਤੇ ਗਿਆਨ ਕਾਂਡ ਦੀ ਖਊਂ ਖਊਂ ਕੋਈ ਸੁਣਨ ਲਈ ਤਿਆਰ ਨਹੀਂ ਸੀ, ਉਸ ਦਾ ਬੇਇਲਮਾ ਇਲਮ ਸਭ ਨਕਾਰਾ ਹੋ ਚੁਕਿਆ ਸੀ। ਉਹ ਕੇਵਲ ਪ੍ਰੋਹਤ ਬ੍ਰਾਹਮਣ ਨੂੰ ਰੋਟੀ ਤਾਂ ਦਿਵਾਈ ਜਾਂਦਾ ਸੀ, ਮਗਰ ਲੋਕਾਂ ਨੂੰ ਜ਼ਿੰਦਗੀ ਦੇਣੋਂ ਅਸਮਰਥ ਸੀ। ਬੁੱਧ ਮਤ ਦੇ ਖੰਡਰਾਂ 'ਤੇ ਖਲੋਤਾ ਸਿੱਧਾਂ ਜੋਗੀਆਂ ਦਾ ਜਥਾ ਇਸ ਸੰਸਾਰ-ਮੰਦਰ ਦੀ ਉਸਾਰੀ ਵਿਚ ਇੱਟਾਂ ਲਾਉਣ ਦੀ ਥਾਂ 'ਭਗੌੜੇ' ਹੋਣ ਦਾ ਉਪਦੇਸ਼ ਦੇ ਰਿਹਾ ਸੀ। ਹਿੰਦੁਸਤਾਨ ਦੇ ਚੰਗੇ ਚੰਗੇ ਮਨੁੱਖ ਤਿਆਗ ਦਾ ਨਾਹਰਾ ਮਾਰਦੇ, ਸੱਚ ਦੀ ਢੂੰਡ ਵਿਚ ਜੰਗਲ ਨੂੰ ਟੁਰੇ ਜਾ ਰਹੇ ਸਨ ਤੇ ਪਿੱਛੇ ਬ੍ਰਾਹਮਣ ਦੀ ਵਰਣ-ਵੰਡ ਦੇ ਮਾਰੇ ਹੋਏ ਕਮਜ਼ੋਰ ਲੋਕ ਵੱਖ ਵੱਖ ਬੈਠੇ ਆਪਣਾ ਦੁੱਖ ਰੋ ਰਹੇ ਸਨ, ਉਨ੍ਹਾਂ ਨੂੰ ਇਕੱਠਿਆਂ ਰੋਣ ਧੋਣ ਦਾ ਵੀ ਅਧਿਕਾਰ ਨਹੀਂ ਸੀ। ਅਜਿਹੇ ਦੇਸ਼ ਦਾ ਲੰਡੇ ਜਰਨੈਲਾਂ ਯਾ ਆਜੜੀ ਮੁਰੈਲਾਂ ਦਾ ਸ਼ਿਕਾਰ ਹੋ ਜਾਣਾ ਕੋਈ

ਗ਼ੈਰ-ਕੁਦਰਤੀ ਘਟਨਾ ਨਹੀਂ, ਹਿੰਦੁਸਤਾਨ ਜਿਹੇ ਬਾਦਸ਼ਾਹ ਮੁਲਕ 'ਤੇ 'ਗ਼ੁਲਾਮ ਖ਼ਾਨਦਾਨ' ਦੀ ਹਕੂਮਤ ਹੋ ਜਾਣਾ ਮਾਮੂਲੀ ਗੱਲ ਸੀ ਕਿਉਂਕਿ ਗ਼ੁਲਾਮੀ ਦੇ ਸਾਮਾਨ ਮੁਕੰਮਲ ਸਨ। ਗੁਰੂ ਨਾਨਕ ਦੇ ਸ਼ਬਦਾਂ ਵਿਚ ਸਾਡੀਆਂ ਕਮਜ਼ੋਰੀਆਂ ਹੀ ਅਸਲ ਜ਼ੰਜੀਰਾਂ ਹਨ, ਜਿਨ੍ਹਾਂ ਨਾਲ ਅਸੀਂ ਜਕੜੇ ਜਾਂਦੇ ਹਾਂ।[1] ਧਾਰਮਕ ਤੇ ਸਮਾਜਿਕ ਕਮਜ਼ੋਰੀਆਂ—ਦੇਵ ਪੂਜਾ, ਨਰਕ ਸੁਰਗ, ਸੂਤਕ ਪਾਤਕ, ਛੂਤ ਛਾਤ, ਸੁਚ ਭਿਟ ਆਦਿਕ ਭਰਮਾਂ ਨਾਲ ਜਕੜੇ ਮਨੁੱਖ ਨੂੰ ਰਾਜਨੀਤਕ ਰੱਸੇ ਪਾ ਕੇ ਜ਼ਿਆਦਾ ਕੱਸਣ ਦੀ ਲੋੜ ਨਹੀਂ ਰਹਿ ਜਾਂਦੀ। ਮਗਰ ਸ਼ਿਕਾਰੀ ਦੇ ਸਖ਼ਤ ਹੱਥਾਂ ਨੇ 'ਅੱਲਾਹ ਦੇ ਨਾਂ 'ਤੇ ਜਹਾਦ' ਦੇ ਪਰਦੇ ਹੇਠ ਦੁਖੀਆਂ ਨਿਤਾਣਿਆਂ ਨੂੰ ਹੋਰ ਵਲੂੰਧਰਿਆ। ਮਜ਼੍ਹਬੀ ਆਗੂ ਮੁੱਲਾਂ ਨੇ 'ਖ਼ੁਦਾਈ ਬਰਕਤਾਂ' ਦੀ ਕਨਸੋ ਪਾ ਕੇ ਉਸ ਨੂੰ ਹੋਰ ਉਕਸਾਇਆ। ਰੱਬ ਆਪ ਸ਼ਰਮਿੰਦਾ ਹੋ ਰਿਹਾ ਸੀ ਜਦੋਂ ਉਸ ਦਾ ਨਾਂ ਲੈ ਕੇ ਇਹ ਕਿਹਾ ਜਾ ਰਿਹਾ ਸੀ, "ਤੁਸੀਂ ਕਾਫ਼ਰਾਂ ਤੋਂ ਧਰਤੀ ਸਾਫ਼ ਕਰੋ, ਮੈਂ ਤੁਹਾਡਾ ਬਹਿਸ਼ਤ ਦਾ ਮਾਰਗ ਸਾਫ਼ ਕਰਾਂਗਾ।"

ਬੇਚਾਰੇ ਤੜਫ਼ਦੇ ਗ਼ੁਲਾਮ, ਸ਼ਿਕਾਰੀ ਨੂੰ ਕੋਸ ਰਹੇ ਸਨ, ਸ਼ਿਕਾਰੀ ਨੂੰ ਕੋਸਣ ਨਾਲ ਜ਼ੰਜੀਰਾਂ ਤਾਂ ਨਹੀਂ ਢਿੱਲੀਆਂ ਹੋ ਜਾਂਦੀਆਂ। ਜਿਨ੍ਹਾਂ ਲੋਕਾਂ ਤੋਂ ਕੁਝ ਆਸ ਸੀ ਕਿ ਉਹ ਉਪਰਾਲਾ ਕਰਨਗੇ ਉਹ ਸਗੋਂ ਸ਼ਿਕਾਰੀ ਦਾ ਨੀਲਾ ਪੁਸ਼ਾਕਾ ਪਾ ਕੇ[2] ਤੇ ਮਾਲਕ ਦੀ ਗੰਗਾਰਾਮੀ ਭਾਸ਼ਾ ਬੋਲਣ ਲੱਗ ਪਏ ਸਨ[3] ਤੇ ਜੋਗੀ ਵੈਸੇ ਹੀ ਰੋਮ ਦੇ ਨੀਰੋ ਵਾਂਙ ਬੀਨ ਵਜਾ ਛੱਡਦੇ ਸਨ।[4] ਗੱਲ ਕੀ ਕਾਜ਼ੀ, ਪੰਡਤ, ਜੋਗੀ ਸਭ ਹਿੰਦੁਸਤਾਨੀ ਸਮਾਜ ਨੂੰ ਉਜਾੜਨ ਲਈ ਲੱਕ ਬੰਨ੍ਹੀ ਖੜੋਤੇ ਸਨ :

**ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥**

*(ਧਨਾਸਰੀ, ਪੰਨਾ ੬੬੨)*

ਇਉਂ ਤੜਫ਼ਦੀ ਤੇ ਗ਼ੁਲਾਮੀ ਦੇ ਭਾਰ ਹੇਠ ਕੁਰਲਾਉਂਦੀ ਮਸੂਮ ਧਰਤੀ ਦੇ ਵੈਣ ਸੁਣ ਕੇ ਪਰਮੇਸ਼ਰ ਦਾ ਆਪਾ ਰਹਿਮਤ ਵਿਚ ਉਛਲਿਆ ਤੇ ਪੰਜਾਬ ਦੀ ਧਰਤੀ ਉਤੇ ਤਲਵੰਡੀ (ਨਨਕਾਣਾ ਸਾਹਿਬ, ਜ਼ਿਲ੍ਹਾ ਸ਼ੇਖ਼ੂਪੁਰਾ) ਵਿਚ ਪਿਤਾ ਕਾਲੂ ਦੇ ਘਰ ਮਾਤਾ ਤ੍ਰਿਪਤਾ ਦੀ ਕੁੱਖੋਂ ਗੁਰੂ ਨਾਨਕ ਦੇਵ ਦਾ ਪ੍ਰਕਾਸ਼ ਹੋਇਆ।

---

੧. ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥ *(ਪੰਨਾ ੫੯੫)*
੨. ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥ *(ਆਸਾ, ਪੰਨਾ ੪੭੦)*
੩. ਘਰਿ ਘਰਿ ਮੀਆਂ, ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥ *(ਬਸੰਤ, ਪੰਨਾ ੧੧੯੧)*
੪. ਸਿਧ ਛਪਿ ਬੈਠੇ ਪਰਬਤੀ ਕਉਣ ਜਗਤਿ ਕਉ ਪਾਰਿ ਉਤਾਰਾ।੨੯।੧। *(ਭਾਈ ਗੁਰਦਾਸ)*

ਬਚਪਨ ਵਿਚ ਹੀ ਉਸ ਦੀਆਂ ਨਿੱਕੀਆਂ ਨਿੱਕੀਆਂ ਵੱਡੀਆਂ ਗੱਲਾਂ ਨੇ ਆਪਣੇ ਆਲੇ-ਦੁਆਲੇ ਨੂੰ ਪ੍ਰਭਾਵਤ ਕਰਨਾ ਸ਼ੁਰੂ ਕਰ ਦਿੱਤਾ। ਪਿੰਡ ਦੇ ਚੌਧਰੀ, ਪ੍ਰੋਹਤ, ਮੁਲਾਣੇ ਸਭ ਉਸ ਦੇ ਸ਼ੈਦਾਈ ਹੋ ਗਏ। ਉਨ੍ਹਾਂ ਆਪਣੇ ਵਿਦਿਆ-ਉਸਤਾਦ ਨੂੰ ਵੀ ਜ਼ਿੰਦਗੀ ਦੀ ਕਿਤਾਬ ਦਾ ਮੁਤਾਲਿਆ ਕਰਨ ਦੀ ਪ੍ਰੇਰਨਾ ਕੀਤੀ।[੧] ਖਰੇ ਸੌਦੇ ਦੀ ਦਿਆਲੂ ਘਟਨਾ ਨੇ ਨਾਨਕ ਨੂੰ ਲੋਕ-ਨੈਣਾਂ ਵਿਚ ਸਤਿਕਾਰ ਯੋਗ ਬਾਲਕ ਬਣਾ ਦਿੱਤਾ। ਹੁਣ ਉਸ ਦੀਆਂ ਨੇਕੀਆਂ ਅਤੇ ਸਿਫ਼ਤਾਂ ਦੀ ਘਰ ਘਰ ਚਰਚਾ ਹੋਣ ਲੱਗ ਪਈ।

ਆਪਣੇ ਪਿੰਡੋਂ ਤਾਲੀਮ ਪਾ ਵੱਡੇ ਹੋ ਨਾਨਕ ਜੀ ਆਪਣੀ ਵੱਡੀ ਭੈਣ ਨਾਨਕੀ ਪਾਸ ਸੁਲਤਾਨਪੁਰ ਚਲੇ ਗਏ ਅਤੇ ਇਥੇ ਕੁਦਰਤੀ ਖ਼ਜ਼ਾਨਿਆਂ ਦੇ ਸੁਆਮੀ ਨੇ ਮੋਦੀ ਦੀ ਨੌਕਰੀ ਕਰਨੀ ਸ਼ੁਰੂ ਕੀਤੀ। ਇਥੇ ਹੀ ਸੁਲੱਖਣੀ ਨਾਲ ਆਪ ਦੀ ਸ਼ਾਦੀ ਹੋਈ ਤੇ ਸਿਰੀ ਚੰਦ ਤੇ ਲਖਮੀ ਦਾਸ ਦੋ ਪੁੱਤਰ ਪੈਦਾ ਹੋਏ। ਬਾਵਜੂਦ ਸੰਸਾਰਕ ਰੁਝੇਵਿਆਂ ਦੇ ਨਾਨਕ ਦੀ ਬਿਰਤੀ ਨਾਮ ਦੀ ਦੌਲਤ ਇਕੱਠੀ ਕਰਨ ਵਿਚ ਲੱਗੀ ਰਹਿੰਦੀ ਸੀ, ਕਿਉਂਕਿ ਉਹ ਵਧੇਰੇ ਰੂਹਾਨੀ ਫਕੀਰਾਂ ਦਰਵੇਸ਼ਾਂ ਦੀ ਸੰਗਤ ਵਿਚ ਵਿਚਰਦੇ ਸਨ। ਉਨ੍ਹਾਂ ਦਾ ਪੈਸੇ ਜੋੜਨ ਵਿਚ ਵਿਸ਼ਵਾਸ ਨਹੀਂ ਸੀ। ਉਹ ਆਖਦੇ ਸਨ, "ਦੁਨੀਆ ਦੇ ਦੌਲਤਮੰਦ ਦਰਅਸਲ ਕੰਗਾਲ ਹਨ ਤੇ ਜਿਨ੍ਹਾਂ ਦੇ ਪਾਸ ਪ੍ਰਭੂ ਹੈ, ਉਹੋ ਅਸਲ ਅਮੀਰ ਮਨੁੱਖ ਹਨ।"[੨] ਇਹੋ ਕਾਰਣ ਸੀ ਕਿ ਉਹ ਆਪਣੀ ਸਾਰੀ ਕਮਾਈ ਗ਼ਰੀਬਾਂ ਵਿਚ ਵੰਡ ਦੇਂਦੇ ਸਨ। ਇਕ ਵੇਰ ਕੋਈ ਗਾਹਕ ਆਟਾ ਲੈਣ ਆਇਆ ਤੇ ਗੁਰੂ ਨਾਨਕ ਜੀ ਨੇ ਤੋਲਦਿਆਂ ਤੋਲਦਿਆਂ 'ਤੇਰਾਂ' (੧੩) ਅੰਕ 'ਤੇ ਪੁੱਜ ਕੇ ਕਈ ਵੇਰ ਤੋਲ ਧਰਿਆ। ਗਾਹਕ ਨੇ ਹੈਰਾਨ ਹੋ ਕਿਹਾ, "ਪਾਗ਼ਲ ਮੋਦੀ! ਤੂੰ ਤੇ ਆਪਣੀ ਸਾਰੀ ਦੁਕਾਨ ਹੀ ਲੁਟਾਈ ਜਾ ਰਿਹਾ ਹੈਂ।" ਸ੍ਰੀ ਨਾਨਕ ਜੀ ਨੇ ਮੁਸਕਰਾ ਕੇ ਕਿਹਾ, "ਅਗਰ 'ਤੇਰਾ ਤੇਰਾ' ਕਰਦਿਆਂ ਮੇਰਾ ਸਭ ਕੁਝ ਲੁੱਟ ਜਾਵੇ ਤਾਂ ਇਹ ਕੋਈ ਮਹਿੰਗਾ ਸੌਦਾ ਨਹੀਂ।" ਇਉਂ ਉਸ ਦੀ ਆਤਮਾ ਸਦਾ ਰੱਬੀ ਰੰਗ ਵਿਚ ਲੀਨ ਰਹਿੰਦੀ, ਲੋਕ ਉਸ ਨੂੰ ਦੀਵਾਨਾ ਸਮਝਦੇ ਸੀ ਪਰ ਉਹ ਇਹ ਨਹੀਂ ਸਮਝਦੇ ਸਨ ਕਿ ਇਹੋ ਦੀਵਾਨਾ ਸੰਸਾਰ ਨੂੰ 'ਜੀਵਨ ਦਾ ਗਿਆਨ' ਦੇਵੇਗਾ ਤੇ ਸਦੀਆਂ ਉਸ ਦੀ

---

੧. ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
......ਬਾਬਾ ਏਹੁ ਲੇਖਾ ਲਿਖਿ ਜਾਣੁ॥ *(ਸ੍ਰੀ ਰਾਗੁ ਮ: ੧, ਪੰਨਾ ੧੬)*

੨. ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥
ਜਿਨ੍ ਕੈ ਹਿਰਦੈ ਤੂ ਵਸਹਿ, ਤੇ ਨਰ ਗੁਣੀ ਗਹੀਰ॥ *(ਵਾਰ ਮਲਾਰ ਮ: ੧, ਪੰਨਾ ੧੨੮੭)*

'ਜੀਵਨ-ਫ਼ਿਲਾਸਫ਼ੀ' ਨੂੰ ਪੜ੍ਹ ਕੇ ਚਕ੍ਰਿਤ ਹੁੰਦੀਆਂ ਰਹਿਣਗੀਆਂ।

ਆਖ਼ਰ ਸੁਲਤਾਨਪੁਰ ਦੇ ਮੋਦੀ ਨੇ 'ਸੰਸਾਰ ਦਾ ਮੋਦੀ' ਬਣਨ ਦਾ ਪ੍ਰੋਗਰਾਮ ਬਣਾਇਆ। ਉਸ ਪੀੜਤ ਜਨਤਾ ਦੀ ਆਵਾਜ਼ ਸੁਣ ਕੇ ਘਰ ਆਰਾਮ ਨਾਲ ਬੈਠਣਾ ਪਸੰਦ ਨਾ ਕੀਤਾ। ਉਸ ਬੀਮਾਰ ਸੰਸਾਰ ਲਈ ਦਾਰੂ ਸੋਚਿਆ[੧] ਤੇ ਨਾਲ ਮਰਦਾਨੇ ਰਬਾਬੀ ਨੂੰ ਸਾਥੀ ਲੈ ਕੇ ਦੇਸ਼-ਰਟਨ ਸ਼ੁਰੂ ਕੀਤਾ। ਕੁਝ ਲੋਕਾਂ ਦਾ ਖ਼ਿਆਲ ਹੈ ਕਿ ਉਨ੍ਹਾਂ ਨੇ ਚੌਰ ਝੁਲਾਣ ਲਈ ਇਕ ਬਾਲੇ ਨਾਮੀ ਪ੍ਰੇਮੀ ਨੂੰ ਵੀ ਨਾਲ ਲਿਆ। ਮਗਰ ਇਹ ਦਰੁਸਤ ਨਹੀਂ ਜਾਪਦਾ ਕਿ ਗ਼ਰੀਬੀ ਦਾ ਪੁੰਜ, 'ਨੀਚ' ਤੇ 'ਤੇਰੇ ਚਾਕਰਾਂ ਪਾਖਾਕ' ਅਖਵਾਣ ਵਾਲਾ ਨਾਨਕ, ਅਜੇਹਾ ਕੁਝ ਆਪ ਕਰਨਾ ਪਸੰਦ ਕਰਦਾ।

ਗੁਰੂ ਨਾਨਕ ਨੇ ਦੇਸ਼ ਤੇ ਸਮਾਜ ਦੇ ਰੋਗਾਂ ਨੂੰ ਪੜਤਾਲਿਆ, ਉਨ੍ਹਾਂ ਵੇਖਿਆ ਕਿ ਇਨ੍ਹਾਂ ਸਾਰੇ ਵਹਿਮਾਂ ਰੋਗਾਂ ਦੀ ਜੜ੍ਹ, ਧਰਮ-ਸਥਾਨ ਜਾਂ ਮਜ਼੍ਹਬੀ ਟਿਕਾਣੇ ਹਨ।[੨] ਜਿਤਨਾ ਚਿਰ ਉਨ੍ਹਾਂ ਸੋਮਿਆਂ ਨੂੰ ਮੈਲ ਤੋਂ ਸਾਫ਼ ਨਾ ਕੀਤਾ ਜਾਵੇਗਾ ਉਤਨਾ ਚਿਰ ਲੋਕਾਂ ਪਾਸ ਪਵਿੱਤ੍ਰ ਜਲ ਪੁਜਣਾ ਮੁਸ਼ਕਲ ਹੈ। ਲੋਕ, ਧਰਮ ਨੂੰ ਕੁਝ ਮਸ਼ੀਨ ਜਿਹੀ ਸਮਝਦੇ ਸਨ, ਕੁਝ ਗਿਣਵੇਂ-ਮਿਣਵੇਂ ਕੰਮਾਂ ਨੂੰ ਖ਼ਾਸ ਮੌਕੇ 'ਤੇ ਖ਼ਾਸ ਥਾਂ 'ਤੇ ਕਰ ਦੇਣਾ ਹੀ ਧਰਮੀ ਬਣਨ ਲਈ ਕਾਫ਼ੀ ਸਮਝਿਆ ਜਾ ਰਿਹਾ ਸੀ। ਇਸ ਲਈ ਗੁਰੂ ਜੀ ਨੇ ਧਰਮ-ਉਪਦੇਸ਼ ਦੇ ਮੁਖ ਕੇਂਦਰਾਂ 'ਤੇ ਪਹਿਲੇ ਪੁੱਜਣਾ ਜ਼ਰੂਰੀ ਸਮਝਿਆ।

ਧਰਮ ਨੂੰ ਗ਼ਲਤ ਸਮਝ ਰਹੇ ਹਿੰਦੂ ਮੁਸਲਮਾਨ ਵਿਚਕਾਰ ਤਾਂ ਭਾਰੀ ਪਾਟੋ-ਧਾੜ ਪੈ ਚੁੱਕੀ ਸੀ। ਤਕਰੀਬਨ ਇਨ੍ਹਾਂ ਧਰਮਾਂ ਦੀ ਤਾਂ ਰਹਿਣੀ ਹੀ ਇਹ ਹੋ ਚੁੱਕੀ ਸੀ, ਖ਼ਾਸ ਕਰਕੇ ਇਸਲਾਮ ਦੀ ਜੋ ਕੁਝ ਹਿੰਦੂ ਕਰਦਾ ਹੈ, ਉਸ ਦੇ ਉਲਟ ਕਰਨਾ ਹੀ ਇਸਲਾਮੀ ਸ਼ਰੀਅਤ ਹੈ। ਇਸ ਜ਼ਹਿਨੀਅਤ ਨੇ ਹਿੰਦੂ ਮੁਸਲਮਾਨਾਂ ਨੂੰ ਭਾਰੇ ਦੁਸ਼ਮਨ ਬਣਾ ਦਿੱਤਾ ਤੇ ਰਾਤ ਦਿਨ ਇਨ੍ਹਾਂ ਦੇ ਦਰਮਿਆਨ ਵਿਥ ਵਧਦੀ ਗਈ। ਗੁਰੂ ਨਾਨਕ ਨੇ ਇਸ ਵੈਰ-ਭਰੀ ਫਜ਼ਾ ਵਿਚ 'ਨਾ ਕੋ ਹਿੰਦੂ ਨ ਮੁਸਲਮਾਨ' ਦਾ ਨਾਹਰਾ ਗੁੰਜਾ ਕੇ ਦੋਹਾਂ ਨੂੰ ਮਨੁੱਖਤਾ ਦੀ ਪੱਧਰ 'ਤੇ ਇਕੱਠਿਆਂ ਕਰਨ ਦਾ ਸਫਲ ਯਤਨ ਕੀਤਾ।

ਬਾਬਾ ਨਾਨਕ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ' ਦਾ ਨਾਦ ਗੂੰਜਾਉਂਦਾ ਹਰਿਦੁਆਰ ਪੁੱਜਾ। ਬ੍ਰਾਹਮਣਾਂ ਦੀ ਅਗਵਾਈ ਵਿਚ

---

੧. ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥ *(ਧਨਾਸਰੀ ਮ: ੧, ਪੰਨਾ ੬੮੭)*

੨. ਕਾਲੁ ਨਾਹੀ ਜੋਗੁ ਨਾਹੀ, ਨਾਹੀ ਸਤ ਕਾ ਢਬੁ॥
ਥਾਨਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗੁ॥ *(ਧਨਾਸਰੀ ਮ: ੧, ਪੰਨਾ ੬੬੨)*

ਸਾਧਾਰਨ ਜਨਤਾ ਪਿੱਤਰਾਂ ਨੂੰ ਪਾਣੀ ਦੇ ਰਹੀ ਸੀ। ਗੁਰੂ ਜੀ ਨੇ ਹੋਰ ਉਪਦੇਸ਼ ਵਖਿਆਨ ਦੇਣ ਦੀ ਥਾਂ ਆਪ ਦੂਸਰੇ ਪਾਸੇ ਨੂੰ ਪਾਣੀ ਦੇਣਾ ਸ਼ੁਰੂ ਕਰ ਦਿੱਤਾ। ਇਹ ਇਕ ਨਾਟਕੀ ਢੰਗ ਸੀ। ਨਾਲ ਹੀ ਉਨ੍ਹਾਂ ਉੱਚੀ ਪੁਕਾਰਿਆ, "ਮੇਰਾ ਪਾਣੀ ਮੇਰੀ ਖੇਤੀ ਨੂੰ ਤੁਹਾਡੇ ਸੂਰਜ ਨਾਲੋਂ ਪਹਿਲਾਂ ਪੁਜੇਗਾ।" ਲੋਕ ਹੱਸ ਪਏ, ਉਹ ਆਪਣੇ ਕਰਮ ਧਰਮ 'ਤੇ ਆਪ ਵੀ ਹੈਰਾਨ ਹੋ ਰਹੇ ਸਨ। ਆਖ਼ਰ ਬਾਬੇ ਨਾਨਕ ਦੀ ਰਮਜ਼ ਨੇ ਵਹਿਮਾਂ-ਭਰਮਾਂ ਦੀਆਂ ਹੱਡੀਆਂ ਤੇ ਫੁੱਲ ਗੰਗਾ ਵਿਚ ਰੁੜ੍ਹਾ ਦਿੱਤੇ। ਅਤੇ ਸਭ ਸਿਆਣੇ ਚਰਨੀਂ ਆ ਲੱਗੇ।

ਇਸੇ ਤਰ੍ਹਾਂ ਸਤਿਗੁਰੂ ਜਗਨਨਾਥ ਪੁਰੀ ਗਏ, ਉਥੇ ਆਰਤੀ ਹੋ ਰਹੀ ਸੀ। ਆਪ ਨੇ ਕਿਹਾ, "ਪੰਡਤ ਜੀ! ਤੁਹਾਡਾ ਕਲਪਤ ਠਾਕਰ ਵੀ ਨਿੱਕਾ ਤੇ ਇਸ ਦੀ ਆਰਤੀ ਵੀ ਛੋਟੀ ਜਿਹੀ ਹੈ ਮਗਰ ਮੇਰਾ ਸੁਆਮੀ ਬਹੁਤ ਵੱਡਾ ਹੈ। ਉਸ ਦੀ ਆਰਤੀ ਇਸ ਨਿੱਕੇ ਥਾਲ ਦੀ ਸਮੱਗਰੀ ਨਾਲ ਨਹੀਂ ਕੀਤੀ ਜਾ ਸਕਦੀ, ਉਸ ਲਈ ਤਾਂ ਅਸਮਾਨੀ ਥਾਲ ਵਿਚ ਸੂਰਜ ਚੰਦ ਦੇ ਦੀਵੇ ਰੱਖ ਕੇ ਆਰਤੀ ਕਰਨੀ ਹੋਵੇਗੀ।"[1] ਗੁਰੂ ਜੀ ਦੇ ਬਚਨ ਸੁਣ ਕੇ ਪੰਡਤ ਅੱਗੇ ਸੱਚੀ ਆਰਤੀ ਦੀਆਂ ਬੱਤੀਆਂ ਜਗਮਗਾ ਉੱਠੀਆਂ ਤੇ ਨਿੱਕੀ ਆਰਤੀ ਅੰਧੇਰੇ ਵਾਂਙ ਵਿਚੇ ਵਿਚ ਗੁਆਚ ਗਈ। ਮਥਰਾ ਵਿਚ ਵੀ ਕ੍ਰਿਸ਼ਨ ਭਗਤੀ ਦੇ ਪਰਦੇ ਵਿਚ ਅੱਯਾਸ਼ੀ ਕਰ ਰਹੇ ਰਾਸਧਾਰੀਆਂ ਨੂੰ ਗੁਰੂ ਜੀ ਨੇ ਕੁਦਰਤੀ ਰਾਸ ਦੀ ਝਾਕੀ ਦਿਖਾਈ।[2] ਜਿਸ ਵਿਚ ਘੜੀਆਂ ਗੋਪੀਆਂ, ਪਹਿਰ ਗੁਆਲੇ ਬਣ ਕੇ ਪਾਰਟ ਅਦਾ ਕਰ ਰਹੇ ਹਨ ਤੇ ਚੰਦ ਸੂਰਜ ਵਗੈਰਾ ਨਾਇਕ ਦਾ ਵੇਸ ਧਾਰ ਧਾਰ ਕੇ ਆ ਰਹੇ ਹਨ। ਭਗਉਤੀਏ ਇਹ ਸੁਣ ਕੁਦਰਤ ਦੀ ਨਾਟਕੀ ਅਦਾ ਵਿਚ ਲੀਨ ਹੋ ਗਏ।

ਹਿੰਦੂ ਮੰਦਰਾਂ ਵਿਚ ਸਚਾਈ ਦੀ ਪ੍ਰੇਰਨਾ ਦੇਂਦਾ ਸਰਬਤ ਦੀ ਭਲਾਈ ਦਾ ਪੈਗ਼ੰਬਰ ਬਾਬਾ ਨਾਨਕ, ਫਿਰ ਮੁਸਲਮਾਨੀ ਲਿਬਾਸ ਪਹਿਨ ਕੇ ਇਸਲਾਮੀ ਮਜ਼੍ਹਬੀ ਕੇਂਦਰਾਂ ਵਲ ਨੂੰ ਟੁਰਿਆ, ਜਿਥੋਂ ਦੀ ਤਾਲੀਮ ਦੀ ਗ਼ਲਤ ਵਰਤੋਂ ਕਰਕੇ ਉਸ ਸਮੇਂ ਸੰਸਾਰ ਦਾ ਅਮਨ ਖ਼ਤਰੇ ਵਿਚ ਪਿਆ ਹੋਇਆ ਸੀ। ਲਾਮਕਾਨ ਖ਼ੁਦਾ ਨੂੰ ਮੁਸਲਮਾਨ 'ਕਾਅਬਾ ਨਿਵਾਸੀ' ਮੰਨਣ ਲੱਗ ਪਏ ਸਨ। ਗੁਰੂ ਜੀ ਉਥੇ ਪੁੱਜ ਕੇ ਸੁਭਾਵਕ ਹੀ ਕਾਅਬੇ ਦੀ ਮਿਹਰਾਬ ਵੱਲ ਪੈਰ ਕਰਕੇ ਸੌਂ ਗਏ,

---

੧. ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ॥
ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥ *(ਧਨਾਸਰੀ ਮ: ੧, ਪੰਨਾ ੧੩)*

੨. ਘੜੀਆ ਸਭੇ ਗੋਪੀਆ, ਪਹਰੇ ਕੰਨ੍ ਗੋਪਾਲ॥
ਗਹਿਣੇ ਪਉਣੁ ਪਾਣੀ ਬੈਸੰਤਰੁ, ਚੰਦੁ ਸੂਰਜੁ ਅਵਤਾਰ॥ *(ਵਾਰ ਆਸਾ, ਪੰਨਾ ੪੬੫)*

ਮੱਕਾ-ਨਿਵਾਸੀਆਂ ਨੂੰ ਜਗਾਣ ਲਈ। ਇਕ ਮਜ਼ਬੀ ਦੀਵਾਨੇ ਨੇ ਆ ਲੱਤ ਮਾਰੀ ਤੇ ਕਿਹਾ, "ਤੂੰ ਖ਼ੁਦਾ ਦੇ ਘਰ ਵਲ ਪੈਰ ਕਰੀਂ ਕਿਉਂ ਪਿਆ ਹੈਂ ?" ਗੁਰੂ ਜੀ ਨੇ ਮੁਸਕਰਾਂਦਿਆਂ ਹੋਇਆਂ ਕਿਹਾ, "ਭਾਈ ! ਜਿਧਰ ਖ਼ੁਦਾ ਦਾ ਘਰ ਨਹੀਂ, ਉਧਰ ਕਰ ਦਿਓ, ਮੈਨੂੰ ਕੋਈ ਇਤਰਾਜ਼ ਨਹੀਂ।" ਮੁੱਲਾਂ ਇਹ ਰਮਜ਼-ਭਰੀ ਗੱਲ ਸੁਣ ਕੇ ਸਿਜਦੇ ਵਿਚ ਝੁਕ ਗਿਆ। ਇਸ ਘਟਨਾ ਨੂੰ ਵੇਖ ਕੇ ਸਾਰਾ ਮੱਕਾ ਹੀ ਪੈਰੀਂ ਆ ਪਿਆ। ਫਿਰ ਮੁਖੀ ਮੁਸਲਮਾਨਾਂ ਸਵਾਲ ਆ ਕੀਤਾ, "ਆਪ ਦੀ ਰਾਇ ਵਿਚ ਹਿੰਦੂ ਵੱਡੇ ਹਨ ਯਾ ਮੁਸਲਮਾਨ ?" ਗੁਰੂ ਜੀ ਨੇ ਕਿਹਾ, "ਹਾਜੀਓ ! ਅਮਲਾਂ ਤੋਂ ਹੀਣੇ ਦੋਵੇਂ ਸੱਖਣੇ ਹਨ, ਕੋਈ ਵੱਡਾ ਨਹੀਂ। ਵਡਿਆਈ ਹਿੰਦਵੀਅਤ ਯਾ ਮੁਸਲਮਾਨੀਅਤ ਵਿਚ ਨਹੀਂ, ਵਡਿਆਈ ਤਾਂ ਨੇਕ ਅਮਲਾਂ ਵਿਚ ਹੈ।[1]

ਇਉਂ ਉਪਦੇਸ਼ ਦੇ ਕੇ ਬਾਬਾ ਜੀ ਬਗ਼ਦਾਦ ਆਏ, ਇਥੇ ਪਹਿਲਾਂ ਹੀ ਚਰਚਾ ਹੋ ਗਿਆ ਸੀ ਕਿ ਹਿੰਦੀ ਪੀਰ ਨੇ ਮੱਕੇ ਵਾਲਿਆਂ ਨੂੰ ਨਿਵਾ ਲਿਆ ਹੈ। ਇਸ ਲਈ ਬਗ਼ਦਾਦੀ ਪੀਰ ਨੇ ਸ਼ਹਿਰ ਵਿਚ ਢੰਡੋਰਾ ਫਿਰਾ ਦਿਤਾਂ ਕਿ ਜੇ ਉਹ ਫ਼ਕੀਰ ਆਵੇ ਤਾਂ ਸੰਗਸਾਰ ਕਰ ਦਿਓ। ਜਦੋਂ ਗੁਰੂ ਜੀ ਉੱਚੀ ਬਾਂਗ ਦਿੰਦੇ ਉਥੇ ਪਹੁੰਚੇ, ਸ਼ਹਿਰ ਪੱਥਰ ਵੱਟੇ ਲੈ ਕੇ ਆ ਟੁੱਟਿਆ, ਮਗਰ ਬਾਬੇ ਨਾਨਕ ਦੇ ਰੂਹਾਨੀ ਪ੍ਰਭਾਵ ਥੱਲੇ ਸਾਰਾ ਗੁੱਸਾ ਛਿੱਥਾ ਪੈ ਗਿਆ। ਪੀਰ ਕੀ ਤੇ ਮੁਰੀਦ ਕੀ, ਸਭ ਸ਼ਰਨੀਂ ਆ ਪਏ। ਇਹ ਸਰਬ-ਸਾਂਝੇ ਪੀਰ ਨਾਨਕ ਦੀ ਅਮਲੀ ਫ਼ਤਹਿ ਸੀ, ਸੱਚ ਦੀ ਫ਼ਤਹਿ। ਗੁਰੂ ਜੀ ਦੇ ਇਸ ਮਿੱਠੇ ਸੁਭਾਅ ਦੇ ਕਾਰਨ ਹੀ ਸਾਰੇ ਲੋਕ ਉਨ੍ਹਾਂ ਵਲ ਖਿਚੇ ਚਲੇ ਆਉਂਦੇ ਸਨ, ਕੌਡੇ ਰਾਖਸ਼ ਜੇਹੇ ਤਾਂਤ੍ਰਿਕ, ਸੱਜਣ ਠੱਗ ਜੇਹੇ ਪਾਖੰਡੀ, ਨੂਰਸ਼ਾਹ ਜਿਹੀਆਂ ਫਰੇਬਣ ਜਾਦੂਗਰਨਾਂ, ਉਸ ਦੀਆਂ ਨਜ਼ਰਾਂ ਅੱਗੇ ਆ ਕੇ ਬੁਰਿਆਈ ਤੋਂ ਨਫ਼ਰਤ ਕਰ ਉੱਠਦੀਆਂ ਸਨ। ਸਦੀਆਂ ਦੇ ਤਿਹਾਏ ਹੰਕਾਰੀ ਵਲੀ ਫ਼ਕੀਰ ਉਸ ਦਾ ਪਿਆਰ-ਜਲ ਪੀ ਕੇ ਸ਼ਾਂਤ ਹੋ ਜਾਂਦੇ ਹਨ। ਉਹ ਪਿਆਰ ਦਾ ਦੇਵਤਾ ਸੀ, ਜਿਥੋਂ ਦੀ ਵੀ ਲੰਘ ਜਾਂਦਾ ਸੀ, ਨੇਕੀ ਦੀਆਂ ਧਾਰਾਂ ਵਗ ਉੱਠਦੀਆਂ ਸਨ।

ਉਸ ਦੀ ਅਤੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਨੂੰ ਵੇਖ ਕੇ ਸਿੱਧਾਂ ਜਿਹੇ ਖ਼ੁਸ਼ਕ ਤਪੀਏ ਵੀ ਮੋਹਤ ਹੋ ਗਏ, ਉਨ੍ਹਾਂ ਕੋਸ਼ਿਸ਼ ਵੀ ਕੀਤੀ ਕਿ ਅਗਰ ਇਹ ਸਾਡੇ ਭੇਖ ਵਿਚ ਆ ਜਾਵੇ ਤਾਂ ਜੋਗ ਪੰਥ ਦੀ ਬੜੀ ਸ਼ੁਹਰਤ ਬਣ ਸਕਦੀ ਹੈ, ਮਗਰ ਗੁਰੂ ਨਾਨਕ ਨੇ 'ਸਾਰਿਆਂ ਦਾ ਜਮਾਤੀ'[2] ਹੋਣਾ ਹੀ ਪਰਵਾਨ ਕੀਤਾ। ਉਨ੍ਹਾਂ

---

੧. ਬਾਬਾ ਆਖੇ ਹਾਜੀਆਂ, ਸ਼ੁਭ ਅਮਲਾਂ ਬਾਝਹੁ ਦੋਵੈ ਰੋਈ।
ਹਿੰਦੂ ਮੁਸਲਮਾਨ ਦੁਇ, ਦਰਗਹਿ ਅੰਦਰਿ ਲਹਨਿ ਨ ਢੋਈ।੧।੩੩। *(ਭਾਈ ਗੁਰਦਾਸ)*

੨. ਆਈ ਪੰਥੀ ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ॥ *(ਜਪੁ, ਪੰਨਾ ੬)*

ਕਦੀ ਇਹ ਨਹੀਂ ਕਿਹਾ ਕਿ ਮੈਂ 'ਖ਼ੁਦਾ ਦਾ ਬੇਟਾ' ਹਾਂ ਯਾ 'ਕੋਈ ਪੀਰ ਰਸੂਲ ਹਾਂ।' ਬਲਕਿ ਉਹ ਧਰਤੀ ਦੇ ਬੇਟਿਆਂ ਨਾਲ ਮਿਲ ਕੇ ਧਰਤੀ ਦਾ ਪੁੱਤਰ ਹੀ ਅਖਵਾਂਦਾ ਰਿਹਾ। ਲਾਲੋ, ਅਧਰੱਕਾ, ਝੰਡਾ, ਹੋਲਾਂ ਭੁੰਨ ਕੇ ਦੇਣ ਵਾਲਾ ਆਜੜੀ, ਬੁੱਢਾ ਕਿਸਾਨ ਉਸ ਦੇ ਦੋਸਤ ਸਨ। ਕਿਰਤੀ ਕੀਰਤਨੀਏ ਉਸ ਦੇ ਪ੍ਰੇਮੀ ਸਨ। ਉਸ ਨੂੰ 'ਨੀਚ'[1], 'ਤੇਰੇ ਚਾਕਰਾਂ ਪਾਖਾਕ' ਤੇ 'ਹਮ ਆਦਮੀ ਹਾਂ' ਕਹਿਣ ਵਿਚ ਸੁਆਦ ਮਿਲਦਾ ਸੀ, ਇਸ ਤੋਂ ਹੋਰ ਅਗੇ ਜੇ ਉਹ ਜਾਂਦਾ ਸੀ ਤਾਂ ਆਪਣੇ ਆਪ ਨੂੰ ਉਹ ਪ੍ਰਭੂ ਦਾ 'ਢਾਡੀ' ਯਾ 'ਸ਼ਾਇਰ' ਕਹਿ ਦਿਆ ਕਰਦਾ ਸੀ[2], ਪੀਰੀ ਦੇ ਮਾਣ ਨਾਲ ਭਰੇ ਮੁਲਤਾਨ ਵਿਚ ਵੀ ਉਹ ਚੰਬੇਲੀ ਦੀ ਸੁਗੰਧੀ ਵਾਂਙ ਖਿੱਲਰ ਜਾਂਦਾ ਸੀ।

ਅੱਜ ਉਸ ਦੀਆਂ ਪਿਆਰ-ਛੋਹਾਂ ਸਦੀਆਂ ਨੇ ਸਮੇਂ ਦੀ ਚਾਦਰ ਹੇਠ ਛੁਪਾ ਰੱਖੀਆਂ ਹਨ, ਉਸ ਪ੍ਰੀਤ-ਪੈਗ਼ੰਬਰ ਨੇ ਤਿੱਬਤ, ਬਰਮਾ, ਲੰਕਾ, ਚੀਨ, ਅਫ਼ਗਾਨਿਸਤਾਨ ਆਦਿ ਵਿਚ ਆਪਣੇ ਪ੍ਰੀਤ-ਨਗਮੇ ਸੁਣਾਏ। ਮਗਰ ਅਸੀਂ ਅਜੇ ਤਕ ਉਸ ਦੇ ਪੈਰ-ਚਿੰਨ੍ਹਾਂ ਨੂੰ ਚੰਗੀ ਤਰ੍ਹਾਂ ਨਹੀਂ ਪਛਾਣ ਸਕੇ।

ਇਕ ਵੇਰ ਤੇ ਉਸ ਆਪਣੇ ਰਬਾਬੀ ਸੰਗੀਤ ਨਾਲ ਏਸ਼ੀਆ ਦੀ ਧਰਤੀ ਨੂੰ ਗੂੰਜਾ ਦਿਤਾ ਤੇ ਇਥੋਂ ਦੀ ਮਨੁੱਖਤਾ ਵਿਚ ਜ਼ਿੰਦਗੀ ਦਾ ਨਵਾਂ ਹੁਲਾਰਾ ਲੈ ਆਂਦਾ। ਉਹ ਸਾਰੀ ਉਮਰ ਜੰਗਲਾਂ, ਪਰਬਤਾਂ, ਦਰਿਆਵਾਂ, ਨਦੀਆਂ ਨੂੰ ਚੀਰਦਾ ਹੋਇਆ, ਕੀ ਸ਼ਹਿਰਾਂ, ਕੀ ਪਿੰਡਾਂ ਵਿਚ ਆਪਣੀ ਜੀਵਨ-ਫ਼ਿਲਾਸਫ਼ੀ ਦਾ ਸੰਦੇਸ਼ ਸੰਗੀਤ ਰਾਹੀਂ ਦੇਂਦਾ ਰਿਹਾ। ਕੇਵਲ ਮੂੰਹ ਜ਼ਬਾਨੀ ਹੀ ਨਹੀਂ, ਬਲਕਿ ੨੦ ਸਾਲ ਕਰਤਾਰਪੁਰ ਰਹਿ ਕੇ ਗ੍ਰਿਹਸਤੀ ਜੀਵਨ ਬਿਤਾਂਦਿਆਂ ਵੀ ਉਸ ਲੋਕਾਂ ਨੂੰ ਸਮਝਾਇਆ ਕਿ ਕਿਸ ਤਰ੍ਹਾਂ ਖੇਤੀ ਕਰਕੇ ਗਿਆਨ ਦੇ ਸੁਨਹਿਰੀ ਸਿਟਿਆਂ ਨਾਲ ਬੋਹਲ ਭਰਿਆ ਜਾ ਸਕਦਾ ਹੈ ਤੇ ਕਿਸ ਤਰ੍ਹਾਂ ਅੰਨ ਤੇ ਕੀਰਤਨ ਦਾ ਲੰਗਰ ਲਾ ਕੇ ਸੰਸਾਰ ਨੂੰ ਹਰ ਤਰ੍ਹਾਂ ਸੰਤੁਸ਼ਟ ਕੀਤਾ ਜਾ ਸਕਦਾ ਹੈ। ਉਹ ਕਰਮਯੋਗੀ ਗੁਰੂ ਸੀ, ਨਾਮ ਜਪਦਿਆਂ ਕਿਰਤ ਕਰਕੇ ਵੰਡ ਛਕਣਾ ਉਸ ਦਾ ਅਮਲੀ ਪ੍ਰੋਗਰਾਮ ਸੀ।

ਉਹ ਲੋਕਾਂ ਨੂੰ ਸਮਝਾਣ ਲਈ ਉਨ੍ਹਾਂ ਦੀ ਸੋਚ ਤੇ ਵਾਧੂ ਬੋਝ ਨਹੀਂ ਪਾਉਂਦਾ ਸੀ, ਸਗੋਂ ਉਨ੍ਹਾਂ ਦਿਆਂ ਕੰਮਾਂ ਰਾਹੀਂ ਜੀਵਨ-ਜਾਚ ਸਿਖਾ ਦੇਣਾ, ਉਸ ਮਹਾਨ

---

੧. ਨੀਚਾ ਅੰਦਰਿ ਨੀਚ ਜਾਤਿ......ਨਾਨਕੁ ਤਿਨ ਕੈ ਸੰਗਿ ਸਾਥਿ॥ *(ਸਿਰੀ ਮ: ੧, ਪੰਨਾ ੧੫)*
੨. ਮੈ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥ *(ਸਿਰੀ ਮ: ੧, ਪੰਨਾ ੨੪)*
ਯਾ—ਨਾਨਕੁ ਸਾਇਰੁ ਏਵ ਕਹਤੁ ਹੈ, ਸਚੇ ਪਰਵਦਗਾਰਾ॥ *(ਧਨਾਸਰੀ ਮ: ੧, ਪੰਨਾ ੬੬੦)*

ਉਪਦੇਸ਼ਕ ਦਾ ਹੁਨਰ ਸੀ। ਅਗਰ ਉਹ ਕਿਸਾਨ ਨੂੰ ਜੀਵਨ-ਜਾਚ ਦੱਸਦਾ ਸੀ ਤਾਂ ਅਮਲਾਂ ਦੀ ਧਰਤੀ ਵਿਚ ਨਾਮ ਦਾ ਬੀਜ ਪਾਉਣਾ ਸਮਝਾਉਂਦਾ ਸੀ।[੧] ਅਗਰ ਉਹ ਕਿਸੇ ਸੁਨਿਆਰ ਨੂੰ ਜੀਵਨ ਦੀ ਘਾੜਤ ਦੱਸਦਾ ਸੀ ਤਾਂ ਉਹ ਜਤ[੨] ਦੇ ਪਹਾਰੇ 'ਤੇ ਬਹਿ ਕੇ ਪੂਰਨ ਧੀਰਜ ਨਾਲ ਪ੍ਰੀਤ-ਕੁਠਾਲੀ ਵਿਚ ਅੰਮ੍ਰਿਤ-ਮਈ ਜੀਵਨ-ਗਹਿਣਾ ਢਾਲਣਾ ਦੱਸਦਾ ਸੀ। ਗੁਰੂ ਨਾਨਕ ਦੀ ਤਾਲੀਮ ਦੀ ਖ਼ੂਬੀ ਇਹੋ ਹੈ ਕਿ ਉਹ ਹਰ ਇਕ ਦੇ ਅਨੁਸਾਰ ਹੈ, ਵਰਤੋਂ ਦੀ ਨੇਕੀ ਉਸ ਦਾ ਉਪਦੇਸ਼ ਹੈ, ਜਿਸ ਨੂੰ ਹਰ ਹਿੰਦੂ ਮੁਸਲਮਾਨ ਅਮਲ ਵਿਚ ਲਿਆ ਸਕਦਾ ਹੈ। ਗੁਰੂ ਨਾਨਕ ਨੇ ਜੋ ਦਇਆ[੩], ਸੰਤੋਖ, ਜਤ-ਸਤ ਦਾ ਜਨੇਊ ਪੰਡਤ ਨੂੰ ਦਸਿਆ ਸੀ, ਉਸ ਨੂੰ ਸਾਰੀ ਮਨੁੱਖਤਾ ਪਹਿਨ ਸਕਦੀ ਹੈ। ਉਸ ਦੀ ਦੱਸੀ ਆਰਤੀ ਵਿਚ ਸਾਰਾ ਸੰਸਾਰ ਸ਼ਾਮਲ ਹੋ ਸਕਦਾ ਹੈ। ਇਸੇ ਤਰ੍ਹਾਂ ਬਾਬੇ ਦੀ ਸਮਝਾਈ ਮਿਹਰ ਦੀ ਮਸੀਤ ਵਿਚ ਸਿਦਕ ਦਾ ਮੁਸੱਲਾ ਵਿਛਾ ਕੇ ਸਚਾਈ, ਈਮਾਨਦਾਰੀ, ਬੰਦਗੀ, ਸਾਫ਼-ਦਿਲੀ ਤੇ ਸਿਫ਼ਤ ਦੀਆਂ ਪੰਜ ਨਿਮਾਜ਼ਾਂ[੪] ਹਰ ਮਨੁੱਖ ਪੜ੍ਹ ਸਕਦਾ ਹੈ। ਇਸੇ ਤਰ੍ਹਾਂ ਉਨ੍ਹਾਂ ਦੀ ਦੱਸੀ ਜੀਵਨ-ਜਾਚ ਅਨੁਸਾਰ ਬਗ਼ੈਰ ਘਰ ਤਿਆਗਣ ਤੋਂ ਸੰਤੋਖ ਦੀਆਂ ਮੁੰਦਰਾਂ, ਉੱਦਮ ਦੀ ਝੋਲੀ ਤੇ ਜੁਗਤੀ ਦਾ ਡੰਡਾ[੫] ਫੜ ਕੇ ਚੰਗੇ ਜੋਗੀ ਬਣ ਸਕੀਦਾ ਹੈ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੀ ਤਾਲੀਮ ਅਨੁਸਾਰ ਹਰ ਮਨੁੱਖ ਚੰਗਾ ਹਿੰਦੂ, ਮੁਸਲਮਾਨ ਤੇ ਜੋਗੀ ਹੋ ਸਕਦਾ ਹੈ। ਉਨ੍ਹਾਂ ਨੇ ਕਿਸੇ ਮਤ ਦੇ ਖੰਡਨ ਦੀ ਥਾਂ ਜ਼ਿਆਦਾ ਉਸਾਰੂ ਤਜਵੀਜ਼ਾਂ ਸਾਹਮਣੇ ਲਿਆਂਦੀਆਂ ਤਾਕਿ ਸਮੁੱਚੀ ਮਨੁੱਖਤਾ ਚੜ੍ਹਦੀ ਕਲਾ ਵਿਚ ਜਾ ਸਕੇ ਤੇ ਸਰਬੱਤ

---

੧. ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ, ਭਿਸਤੁ ਦੋਜਕੁ ਮੂੜੇ ਏਵ ਜਾਣੀ॥
*(ਸਿਰੀ ਰਾਗ ਮ: ੧, ਪੰਨਾ ੨੪)*

੨. ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥਿਆਰੁ॥ *(ਜਪੁ ਜੀ, ਪੰਨਾ ੮)*

੩. ਦਇਆ ਕਪਾਹ ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ॥ *(ਆਸਾ ਦੀ ਵਾਰ, ਪੰਨਾ ੪੭੧)*

੪. ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥......
ਪੰਜਿ ਨਿਵਾਜਾ ਵਖਤ ਪੰਜਿ, ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲੁ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀਂ ਸਿਫਤਿ ਸਨਾਇ॥ *(ਮਾਝ ਕੀ ਵਾਰ, ਪੰਨਾ ੧੪੦)*

੫. ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥ *(ਜਪੁ ਜੀ, ਪੰਨਾ ੬)*

ਦਾ ਭਲਾ ਹੋ ਸਕੇ। ਇਸੇ ਲਈ ਉਨ੍ਹਾਂ ਬਾਹਰਲੀ ਸ਼ਰੀਅਤ ਜਾਂ ਕਰਮ ਕਾਂਡਾਂ ਉਤੇ ਕੋਈ ਜ਼ਿਆਦਾ ਵੀਚਾਰ ਨਾ ਦੇ ਕੇ ਮਨੁੱਖ ਦੇ ਅੰਦਰਲੇ ਭਾਵਾਂ ਨੂੰ ਮੇਲਣ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਸ਼ਰ੍ਹਾ ਦੀ ਸਖ਼ਤੀ ਦੇ ਨੇਮ ਨਹੀਂ ਬੰਨ੍ਹੇ। ਜੇ ਕਿਸੇ ਪੁਛਿਆ ਖ਼ੁਰਾਕ ਕਿਹੜੀ ਠੀਕ ਹੈ, ਤਾਂ ਉਨ੍ਹਾਂ ਉੱਤਰ ਦਿਤਾ, "ਜਿਸ ਨਾਲ ਤਨ ਨੂੰ ਪੀੜ ਨਾ ਹੋਵੇ ਤੇ ਮਨ ਵਿਚ ਵਿਕਾਰ ਨਾ ਪੈਦਾ ਹੋਣ।"[1] ਇਸ ਕਸਵੱਟੀ ਤੇ ਤਮਾਮ ਮਜ਼ਬੀ ਭੋਜਨ ਨੇਮਾਵਲੀਆਂ ਮੇਲੀਆਂ ਜਾ ਸਕਦੀਆਂ ਹਨ। ਉਨ੍ਹਾਂ ਨੇ ਕਦੀ ਗੁੰਝਲਦਾਰ ਬਾਤਾਂ ਨਹੀਂ ਪਾਈਆਂ, ਉਹ ਸਾਫ਼ ਸਪੱਸ਼ਟ ਕਹਿੰਦੇ ਤੇ ਵਿਸਮਾਦ ਵਿਚ ਗਾ ਕੇ ਕਹਿੰਦੇ ਸਨ।

ਤੀਸਰੇ, ਉਨ੍ਹਾਂ ਦੀ ਅੰਦਰੋਂ ਬਾਹਰੋਂ ਇਕਸਾਰ ਮਨੋਹਰਤਾ ਹਰ ਇਕ ਨੂੰ ਆਪਣੇ ਵਲ ਧੂਹ ਲੈਂਦੀ ਸੀ। ਆਪ ਦੀ ਸ਼ਖ਼ਸੀਅਤ ਦਾ ਮਿੱਠਾ ਪਰਛਾਵਾਂ ਅੱਜ ਵੀ ਆਪ ਦੀ ਰਚਨਾ ਵਿਚੋਂ ਦੇਖਿਆ ਜਾ ਸਕਦਾ ਹੈ। ਉਹ ਕਵੀ ਸੀ, ਉਸ ਦੇ ਰਚਿਤ ੯੪੭ ਗੀਤ ਮਿਲਦੇ ਹਨ। ਤਿੰਨ ਵਾਰਾਂ (ਆਸਾ, ਮਾਝ, ਮਲਾਰ), ਓਅੰਕਾਰ, ਸਿਧ ਗੋਸਟਿ, ਤੁਖਾਰੀ ਬਾਰਾਂਮਾਹ ਤੇ ਜਪੁ ਜ਼ਿਆਦਾ ਪਰਸਿੱਧ ਹਨ। ਅਸਲ ਵਿਚ ਤਾਂ ਉਹ ਸੰਗੀਤ ਤੇ ਕਵਿਤਾ ਦਾ ਮੁਜੱਸਮਾ ਸੀ। ਉਹ ਸੰਤ, ਕਵੀ, ਫ਼ਿਲਾਸਫ਼ਰ, ਪਰਚਾਰਕ, ਗਵੱਈਆ ਸਭ ਕੁਝ ਸੀ। ਮਾਤਾ ਉਸਨੂੰ ਨਾਨਕਚੰਦ ਕਹਿੰਦੀ ਸੀ, ਹਿੰਦੂ ਉਸ ਨੂੰ ਨਾਨਕ ਦੇਵ, ਮੁਸਲਮਾਨ ਫ਼ਕੀਰ ਨਾਨਕਸ਼ਾਹ ਤੇ ਜੋਗੀ ਨਾਨਕਨਾਥ ਕਰਕੇ ਸੱਦਦੇ ਸਨ। ਸਿਖਾਂ ਲਈ ਉਹ 'ਗੁਰੂ ਨਾਨਕ' ਬਣਿਆ। ਦਰਅਸਲ ਉਹ ਨਿਰੰਕਾਰੀ ਸੀ ਤੇ ਸਭ ਲਈ ਹੀ 'ਬਾਬਾ' ਸੀ। ਉਸ ਦਾ ਸਤਿਕਾਰ ਮਨੁੱਖਤਾ ਸਦਾ ਕਰਦੀ ਰਹੇਗੀ। ਉਹ ਦੁਨੀਆ ਦਾ ਪਹਿਲਾ ਕਰਮਯੋਗੀ ਕੌਮਾਂਤਰੀ ਨੇਤਾ ਸੀ, ਜਿਸ ਨੇ ਸੰਸਾਰ ਨੂੰ ਸਰਬੱਤ ਦੇ ਭਲੇ ਦਾ ਪੈਗ਼ਾਮ ਦਿੱਤਾ। ਸਮਾਂ ਆਏਗਾ, ਜਦੋਂ ਉਸ ਦੇ ਦੱਸੇ ਵਿਗਿਆਨਕ ਜੀਵਨ ਹੁਨਰ ਨੂੰ ਅਪਣਾ ਕੇ, ਤਮਾਮ ਮਨੁੱਖਤਾ ਜ਼ਿੰਦਗੀ ਦਾ ਰਾਜ਼ ਸਮਝ ਸਕੇਗੀ ਚੂੰਕਿ ਉਹ ਸਮੁੱਚੀ ਮਾਨਵਤਾ ਦਾ ਗੁਰਦੇਵ ਸੀ।

ਸੰਖੇਪ ਤੌਰ 'ਤੇ ਉਸ ਦਾ ਉਪਦੇਸ਼ ਹਉਮੈ ਨੂੰ ਪਾਸੇ ਕਰਕੇ[2] ਉਸ ਮਹਾਨ ਆਤਮਾ ਨਾਲ ਆਪੇ ਦੀ ਸੁਰ ਮੇਲਣਾ ਹੈ। ਇਹ ਸੁਰ ਮਿਲਾਣ ਲਈ ਬਨਵਾਸ,

---

੧. ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ *(ਸਿਰੀਰਾਗ ਮ: ੧, ਪੰਨਾ ੧੬)*

੨. ਭੋਲਿਆ ! ਹਉਮੈ ਸੁਰਤਿ ਵਿਸਾਰਿ ॥
ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ ॥ *(ਬਸੰਤੁ ਮ: ੧, ਪੰਨਾ ੧੧੯੮)*

ਮੰਤ੍ਰ-ਜਾਪ, ਗਿਆਨ ਧਿਆਨ, ਤੀਰਥ ਇਸ਼ਨਾਨ ਯਾ ਹੋਰ ਕਰਮਕਾਂਡ ਕਾਰਗਰ ਨਹੀਂ ਸਾਬਤ ਹੋ ਸਕਦੇ, ਇਸ ਲਈ ਤਾਂ ਭਗਤੀ ਤੇ ਸਦਾਚਾਰ ਨਾਲ ਹੀ ਆਪੇ ਨੂੰ ਸੰਵਾਰਨਾ ਸੁਧਾਰਨਾ ਹੋਵੇਗਾ। ਇਸ ਆਪੇ ਦੀ ਤਿਆਰੀ ਲਈ ਸੌਖਾ ਮਾਰਗ ਉਸਦਾ ਕੀਰਤਨ ਹੈ ਜਿਸ ਰਾਹੀਂ ਜ਼ਿੰਦਗੀ ਦੇ ਸਾਰੇ ਸਾਜ਼ਾਂ ਨੂੰ ਸੁਰ ਕਰ ਕੇ ਸ਼ਾਂਤੀ ਦਾ ਨਗਮਾ ਗਾਇਆ ਜਾ ਸਕਦਾ ਹੈ।[1] ਇਹੋ ਢੰਗ ਆਖ਼ਰ ਸਾਰੇ ਮਨੁੱਖ-ਸਮਾਜ ਲਈ ਕਾਰਗਰ ਸਾਬਤ ਹੋ ਸਕੇਗਾ। ਇਹ ਪਦਾਰਥਵਾਦ ਦੁਨੀਆ ਨੂੰ ਸ਼ਾਂਤੀ ਨਹੀਂ ਦੇ ਸਕਦਾ।[2]

੭੦ ਸਾਲ ਪ੍ਰਕਾਸ਼ ਦੇਣ ਤੋਂ ਬਾਅਦ ੨੨ ਸਤੰਬਰ ੧੫੩੯ ਈ: ਨੂੰ ਬਾਬਾ ਸੰਸਾਰ ਤੋਂ ਅਲੋਪ ਹੋ ਗਿਆ, ਉਸ ਦੀ ਕਵਿਤਾ ਤੇ ਗੱਲਾਂ ਸੁਣ ਪੜ੍ਹ ਕੇ ਅੱਜ ਵੀ ਦੁਨੀਆ ਉਸ ਨੂੰ ਵੇਖਣ ਲਈ ਬਿਹਬਲ ਹੋ ਉੱਠਦੀ ਹੈ। ਉਹ ਕੀ ਸੀ? ਨਿਰੰਕਾਰੀ ਸੀ। ਉਸ ਦੀ ਨਿਰੰਕਾਰੀ ਸ਼ਖ਼ਸੀਅਤ ਦੀ ਵਿਸ਼ਾਲਤਾ ਤੇ ਗੰਭੀਰਤਾ ਨੂੰ ਵੇਖ ਕੇ ਲੋਕ ਇਨਸਾਨੀਅਤ ਦੇ ਇਤਿਹਾਸ ਵਿਚ ਕੋਈ ਚੀਜ਼ ਨਹੀਂ ਲੱਭ ਸਕਦੇ ਤੇ ਇਸ ਬੇਬਸੀ ਵਿਚ ਉਸ ਨੂੰ ਪਰਮੇਸ਼ਰ ਯਾ ਖ਼ੁਦਾ ਦਾ ਰੂਪ ਕਹਿ ਕੇ ਵਿਸਮਾਦ ਵਿਚ ਲੀਨ ਹੋ ਜਾਂਦੇ ਹਨ।

**ਗੁਰ ਨਾਨਕ ਦੇਵ ਗੋਵਿੰਦ ਰੂਪ॥** *(ਬਸੰਤ ਮ: ੫, ਪੰਨਾ ੧੧੯੨)*

---

੧. ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥
ਮਿਲਿ ਕੈ ਕਰਹ ਕਹਾਣੀਆ, ਸੰਮ੍ਰਥ ਕੰਤ ਕੀਆਹ॥ *(ਸਿਰੀ ਰਾਗ ਮ: ੧, ਪੰਨਾ ੧੭)*

੨. ਹਰਿ ਬਿਨੁ ਜੀਉ ਜਲਿ ਬਲਿ ਜਾਉ॥
ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ॥ *(ਸਿਰੀ ਰਾਗ ਮ: ੧, ਪੰਨਾ ੧੪)*

# ਗੁਰੂ ਅੰਗਦ ਦੇਵ

ਵਰ੍ਹਿਐ ਦਰਗਹ ਗੁਰੂ ਕੀ, ਕੁਦਰਤੀ ਨੂਰੁ ॥
ਜਿਤੁ ਸੁ ਹਾਥ ਨ ਲਭਈ, ਤੂੰ ਓਹੁ ਠਰੂਰੁ ॥

*(ਵਾਰ ਰਾਮਕਲੀ, ਪੰਨਾ ੯੬੭)*

ਬਾਬਾਣੈ ਘਰਿ, 'ਚਾਨਣੁ' ਲਹਣਾ ।੬।੨੪।

*(ਭਾਈ ਗੁਰਦਾਸ)*

# ਗੁਰੂ ਅੰਗਦ ਦੇਵ

*ਗੁਰਗੱਦੀ* — *ਜੋਤੀ ਜੋਤਿ ਸਮਾਏ*

**ਜੂਨ ੧੫੩੯ ਈ.** — **ਮਾਰਚ ੧੫੫੨ ਈ.**

ਆਮ ਤੌਰ 'ਤੇ ਕੁਦਰਤ ਸੰਸਾਰ ਦੇ ਸ਼ੋਰ-ਸ਼ਰਾਬੇ ਤੋਂ ਪਾਸੇ ਹੋ ਕੇ ਸੋਹਣੇ ਸੋਹਣੇ ਮਨੁੱਖਾਂ ਦੀ ਘਾੜਤ ਨਿੱਕੇ ਨਿੱਕੇ ਇਕਾਂਤ ਪਿੰਡਾਂ ਵਿਚ ਨਿਵੇਕਲਿਆਂ ਘੜਦੀ ਰਹਿੰਦੀ ਹੈ। ਦੁਨੀਆ ਦੇ ਨਾਮਵਰ ਮਹਾਂਪੁਰਸ਼ ਹੀਰਿਆਂ ਵਾਂਗ ਗੁੰਮਨਾਮ ਪਰਬਤਾਂ ਦੀ ਕੁੱਖ ਵਿਚੋਂ ਹੀ ਪਰਗਟ ਹੁੰਦੇ ਰਹੇ ਹਨ। ਗੁਰੂ ਨਾਨਕ ਦੇਵ ਜੀ ਦੇ ਜਾ-ਨਸ਼ੀਨ ਗੁਰੂ ਅੰਗਦ ਜੀ ਵੀ ਅਜਿਹੀਆਂ ਵਿਅਕਤੀਆਂ ਵਿਚੋਂ ਹੀ ਸਨ। ਉਨ੍ਹਾਂ ਦਾ ਜਨਮ ੧੫੦੪ ਈ. ਵਿਚ ਜ਼ਿਲ੍ਹਾ ਫ਼ੀਰੋਜ਼ਪੁਰ ਦੇ ਪਿੰਡ ਮੱਤੇ ਦੀ ਸਰਾਂ ਵਿਖੇ, ਭਾਈ ਫੇਰੂ ਨਾਮੀ ਇਕ ਮਾਮੂਲੀ ਦੁਕਾਨਦਾਰ ਦੇ ਘਰ ਹੋਇਆ। ਫੇਰੂ ਨੇ ਬਾਲਕ ਦਾ ਨਾਮ 'ਲਹਿਣਾ' ਰਖਿਆ, ਉਹ ਨਹੀਂ ਜਾਣਦਾ ਸੀ ਕਿ ਮੇਰਾ ਇਹ ਲਹਿਣਾ ਬੜੀ ਪਦਵੀ ਲੈ ਕੇ ਸੰਸਾਰ ਨੂੰ ਜ਼ਿੰਦਗੀ ਦੀ ਦਾਤ 'ਦੇਣ ਜੋਗਾ' ਹੋ ਜਾਵੇਗਾ। ਅਚਾਨਕ ਹਮਲਾ ਹੋ ਜਾਣ ਕਾਰਨ ਫੇਰੂ ਨੂੰ ਇਹ ਪਿੰਡ ਛੱਡ ਕੇ ਖਡੂਰ ਆਉਣਾ ਪਿਆ, ਜੋ ਕਿ ਲਹਿਣਾ ਜੀ ਦਾ ਸਹੁਰਾ ਘਰ ਸੀ।

ਇਥੇ ਆ ਕੇ ਲਹਿਣੇ ਨੇ ਵੀ ਆਪਣੇ ਪਿਤਾ ਨਾਲ ਦੁਕਾਨਦਾਰੀ ਦਾ ਕੰਮ ਸ਼ੁਰੂ ਕਰ ਦਿੱਤਾ। ਭਾਈ ਫੇਰੂ ਜੀ ਪੁਰਾਣੀਆਂ ਧਾਰਮਿਕ ਰਸਮਾਂ ਮੁਤਾਬਕ ਦੇਵੀ ਦੇ ਦਰਸ਼ਨਾਂ ਲਈ ਜਾਇਆ ਕਰਦੇ ਸਨ। ਇਹ ਦੇਵੀ-ਦਰਸ਼ਨ ਦਾ ਚਾਅ ਲਹਿਣੇ ਨੂੰ ਆਪਣੇ ਪਿਤਾ ਪਾਸੋਂ ਵਿਰਸੇ ਵਿਚ ਮਿਲਿਆ। ਉਹ ਵੀ ਹਰ ਸਾਲ ਦੇਵੀ ਦੇ ਦਰਸ਼ਨਾਂ ਲਈ ਲੰਮੀ ਯਾਤਰਾ ਕਰਦੇ। ਇਸ ਯਾਤਰਾ ਨਾਲ ਸਾਧੂਆਂ ਸੰਤਾਂ ਦੇ ਮੇਲ ਮਿਲਾਪ ਕਾਰਨ ਨੌਜੁਆਨ ਲਹਿਣੇ ਦੇ ਦਿਲ ਵਿਚ ਭਗਤੀ ਲਈ ਕਾਫ਼ੀ ਦਿਲਚਸਪੀ ਪੈਦਾ ਹੋ ਚੁੱਕੀ ਸੀ। ਨੇਕ ਫ਼ਕੀਰਾਂ, ਸੰਤਾਂ ਨੂੰ ਮਿਲਣ ਦਾ ਲਹਿਣੇ ਨੂੰ ਚੰਗਾ ਸ਼ੌਕ ਹੋ ਗਿਆ ਸੀ। ਖਡੂਰ ਦੇ ਇਕ ਪ੍ਰੇਮੀ ਸਿਖ ਨੇ ਬਾਬੇ ਨਾਨਕ ਦੇ ਦਰਸ਼ਨ ਲਈ ਭਾਈ ਲਹਿਣੇ ਨੂੰ ਪ੍ਰੇਰਿਆ।

ਪਹਿਲਾਂ ਵਾਂਙ ਲਹਿਣਾ ਐਤਕੀਂ ਵੀ ਦੇਵੀ ਦੀ ਯਾਤਰਾ ਲਈ ਟੁਰ ਪਿਆ ਤੇ ਖ਼ਿਆਲ ਬਣਾਇਆ, ਰਸਤੇ ਵਿਚ 'ਨਾਨਕ ਤਪੇ' ਦੇ ਵੀ ਦਰਸ਼ਨ ਕਰਦੇ ਜਾਵਾਂਗੇ। ਅਚਾਨਕ ਕਰਤਾਰਪੁਰੇ ਦੇ ਬਾਹਰਵਾਰ ਗੁਰੂ ਨਾਨਕ ਦੇਵ ਜੀ ਨਾਲ ਲਹਿਣੇ ਜੀ ਦਾ ਮੇਲ ਹੋ ਗਿਆ। ਮਗਰ ਲਹਿਣਾ ਜਾਣਦਾ ਨਹੀਂ ਸੀ, ਇਹੋ ਸਤਿਗੁਰ ਨਾਨਕ ਹਨ। ਉਹਨਾਂ ਘੋੜੀ 'ਤੇ ਬੈਠਿਆਂ ਹੀ ਪੁਛਿਆ, "ਮੈਂ ਨਾਨਕ ਤਪੇ ਦੇ ਦਰਸ਼ਨ ਕਰਨੇ ਹਨ, ਉਹ ਕਿਥੇ ਠਹਿਰਦੇ ਹਨ ?" ਗੁਰੂ ਨਾਨਕ ਦੇਵ ਜੀ ਨੇ ਘੋੜੀ ਦੀ ਵਾਗ ਫੜਦਿਆਂ ਕਿਹਾ, "ਆਓ, ਮੈਂ ਪੁਚਾ ਆਉਂਦਾ ਹਾਂ।" ਜਿਸ ਸਮੇਂ ਕਰਤਾਰਪੁਰ ਧਰਮਸਾਲ ਵਿਖੇ ਪੁਜੇ, ਗੁਰੂ ਜੀ ਘੋੜੀ ਨੂੰ ਛੱਡ ਕੇ ਦੂਸਰੇ ਦਰਵਾਜ਼ੇ ਥਾਣੀਂ ਗੱਦੀ 'ਤੇ ਅੰਦਰ ਜਾ ਬੈਠੇ। ਜਦੋਂ ਭਾਈ ਲਹਿਣਾ ਜੀ ਅੰਦਰ ਗਏ, ਉਹਨਾਂ ਕੀ ਵੇਖਿਆ ਕਿ ਇਹ ਤਾਂ ਉਹੋ ਪੁਰਸ਼ ਹੈ ਜਿਸ ਮੇਰੀ ਧਰਮਸਾਲਾ ਤਕ ਪਹੁੰਚਣ ਵਿਚ ਰਹਿਨੁਮਾਈ ਕੀਤੀ ਹੈ। ਗੁਰੂ ਨਾਨਕ ਜੀ ਦੇ ਇਸ ਕੌਤਕ ਨੇ ਲਹਿਣੇ ਦੇ ਮਨ ਨੂੰ ਮੋਹਤ ਕਰ ਲਿਆ ਤੇ ਉਸ ਅਗੋਂ ਲਈ ਨਿਸਚਾ ਕੀਤਾ ਕਿ ਅਗਾਂਹ ਨੂੰ ਜ਼ਿੰਦਗੀ ਵਿਚ ਵੀ ਇਹੋ ਰਹਿਨੁਮਾਈ ਕਰੇਗਾ। ਬਾਬੇ ਨੇ ਮੁਸਕਰਾ ਕੇ ਪੁਛਿਆ, "ਪੁਰਖਾ! ਤੇਰਾ ਕੀ ਨਾਮ ਹੈ ?" "ਜੀ! ਨਾਮ ਲਹਿਣਾ ਹੈ", ਉਸ ਉੱਤਰ ਦਿੱਤਾ। "ਅੱਛਾ! ਅਗਰ ਤੂੰ ਲਹਿਣਾ ਹੈਂ, ਅਸਾਂ ਭੀ ਭਾਈ! ਤੇਰਾ ਦੇਣਾ ਹੈ।" ਇਨ੍ਹਾਂ ਰਮਜ਼-ਭਰੇ ਬੈਣਾਂ ਤੇ ਕ੍ਰਿਪਾ-ਭਰਪੂਰ ਨੈਣਾਂ ਨੇ ਲਹਿਣੇ ਦੇ ਅੰਦਰ ਹੀ ਲਟ ਲਟ ਕਰਦੀ ਜੋਤਿ ਜਗਾ ਦਿਤੀ। ਹੁਣ ਲਾਟਾਂ ਵਾਲੀ ਦੇਵੀ ਦੀ ਜ਼ਰੂਰਤ ਨਾ ਰਹੀ, ਇਹ ਦੇਵੀ ਦਾ ਭਗਤ ਕਰਤਾਰਪੁਰ ਦੇ ਕਰਤਾਰ-ਜੋਗਾ ਹੀ ਰਹਿ ਗਿਆ। ਇਹ ਘਟਨਾ ੧੫੩੨ ਈ: ਦੇ ਲਾਗੇ ਚਾਗੇ ਦੀ ਕਹੀ ਜਾਂਦੀ ਹੈ।

ਲਹਿਣਾ ਜੀ ਨੇ ਆਪਣੀ ਜ਼ਿੰਦਗੀ ਨੂੰ ਕਰਤਾਰਪੁਰੀ ਟਕਸਾਲ ਵਿਚ ਢਾਲਣਾ ਸ਼ੁਰੂ ਕੀਤਾ, ਗੁਰੂ ਦੀ ਦੁਕਾਨ 'ਤੇ ਵਿਕਦਿਆਂ ਹੀ ਉਸ ਨੂੰ ਆਪਣੀ ਖਡੂਰ ਦੀ ਨਿੱਕੀ ਦੁਕਾਨ ਦਾ ਖ਼ਿਆਲ ਵੀ ਭੁੱਲ ਗਿਆ ਤੇ 'ਖਰਾ ਸੌਦਾ' ਕਰਨ ਵਾਲੇ ਗੁਰੂ ਸ਼ਾਹ ਨਾਲ ਜੀਵਨ ਦਾ ਮਹਾਨ ਸੌਦਾ ਕਰ ਲਿਆ। ਲਹਿਣੇ ਦੀ ਹਰ ਘੜੀ ਸਿਖ ਸੰਗਤਾਂ ਦੀ ਸੇਵਾ ਵਿਚ ਲੰਘਣ ਲੱਗੀ।

ਕਰਤਾਰਪੁਰ ਪਹਿਲੀ ਸਿਖ ਨੌਅਬਾਦੀ ਸੀ, ਜਿਥੇ ਕੀਰਤਨ ਤੇ ਲੰਗਰ ਦਾ ਅਤੁੱਟ ਪ੍ਰਵਾਹ ਸਦਾ ਚਲਦਾ ਰਹਿੰਦਾ ਸੀ ਤੇ ਸਿੱਖਾਂ ਨੂੰ ਅਮਲੀ ਤੌਰ 'ਤੇ ਸਿੱਖੀ ਦੀ ਜੀਵਨ-ਜਾਚ ਦ੍ਰਿੜ੍ਹਾਈ ਜਾਂਦੀ ਸੀ। ਗੁਰੂ ਬਾਬਾ ਜੀ ਆਪ ਹਲ ਵਾਹੁੰਦੇ ਤੇ ਖੁਰਪਾ ਫੜ ਕੇ ਧਰਤੀ ਦੇ ਬੱਚਿਆਂ ਨੂੰ ਨਿਵਾਜਦੇ ਸਨ। ਇਕ ਵੇਰ ਖੇਤ ਵਿਚੋਂ ਘਾਹ ਕੱਢ ਕੇ ਗੁਰੂ ਨਾਨਕ ਦੇਵ ਜੀ ਨੇ ਕੱਖਾਂ ਦੀ ਪੰਡ ਬੰਨ੍ਹੀ, ਪੰਡ ਭਾਰੀ

ਤੇ ਕੁਝ ਮਿੱਟੀ ਗਾਰੇ ਨਾਲ ਲਿਬੜੀ ਹੋਣ ਕਰਕੇ ਕਿਸੇ ਸਿਖ ਦਾ ਚੁਕਣ ਦਾ ਹੌਂਸਲਾ ਨਾ ਪਿਆ। ਮਗਰ ਲਹਿਣੇ ਨੇ ਖ਼ੁਸ਼ੀ ਖ਼ੁਸ਼ੀ ਗੁਰੂ-ਆਗਿਆ ਪਾ, ਇਹ ਮਾਣ ਨਾਲ ਸਿਰ 'ਤੇ ਰੱਖ ਲਈ। ਜਦੋਂ ਘਰ ਪੁਜਿਆ, ਮਾਤਾ ਸੁਲੱਖਣੀ ਜੀ ਨੇ ਲਹਿਣੇ ਦੀ ਪੁਸ਼ਾਕ ਲਿਬੜੀ ਤਿਬੜੀ ਵੇਖ ਕੇ ਗੁਰੂ ਜੀ ਨੂੰ ਕਿਹਾ, "ਤੁਸੀਂ ਨਵੇਂ ਯਾਤਰੂ ਦੀ ਪੋਸ਼ਾਕ ਤਕ ਨਹੀਂ ਵੇਖਦੇ, ਦੇਖੋ! ਉਸ ਬੇਚਾਰੇ ਦੇ ਕਪੜਿਆਂ 'ਤੇ ਕਿਤਨੇ ਛਿਟੇ ਪੈ ਗਏ ਹਨ।" ਸਤਿਗੁਰੂ ਜੀ ਨੇ ਕਿਹਾ, "ਭੋਲੀਏ! ਇਹ ਪੰਡ ਨਹੀਂ, ਸਗੋਂ ਇਹ ਤਾਂ ਇਸ ਨੂੰ ਦੀਨ ਦਾ ਤਾਜ ਪਹਿਨਾਇਆ ਗਿਆ ਹੈ, ਤੇ ਇਹ ਮਿੱਟੀ ਦੇ ਛਿਟਕੇ ਕੇਸਰ ਦੇ ਛਿਟਕੇ ਹਨ, ਸੇਵਾ ਕਰਦਿਆਂ ਲੱਗੀ ਖ਼ਾਕ ਜ਼ਿੰਦਗੀ ਦੇ ਸੁਹਜ-ਸੁਆਦ ਨੂੰ ਵਧਾਉਣ ਵਾਲੀ ਹੁੰਦੀ ਹੈ।"[੧] ਇਹ ਗੁਰੂ ਦੀ ਨਦਰਿ ਲਹਿਣੇ ਲਈ ਪ੍ਰਸੰਨਤਾ ਦੇ ਭੰਡਾਰ ਖੋਲ੍ਹ ਰਹੀ ਸੀ, ਲਹਿਣਾ ਹੁਣ ਅੰਗਦ ਹੋਣ ਵਾਲਾ ਸੀ।

ਗੁਰੂ ਜੀ ਗੁਰਿਆਈ ਲਈ ਜਾ-ਨਸ਼ੀਨ ਦੀ ਭਾਲ ਵਿਚ ਸਨ। ਆਪ ਨੇ ਪਰੀਖਿਆ ਕਰਨੀ ਸ਼ੁਰੂ ਕੀਤੀ। ਇਕ ਦਿਨ ਅੱਧੀ ਰਾਤੋਂ ਆਪ ਨੇ ਸਾਰੇ ਸਿੱਖਾਂ ਨੂੰ ਪਾਸ ਸੱਦਿਆ ਤੇ ਸਭ ਨੂੰ ਪੁਛਿਆ, "ਦੱਸੋ, ਰਾਤ ਕਿਤਨੀ ਗੁਜ਼ਰੀ ਹੈ।" ਕਿਸੇ ਕਿਤਨੀ, ਕਿਸੇ ਕਿਤਨੀ ਆਖੀ,ਮਗਰ ਲਹਿਣੇ ਨੇ ਆਖਿਆ, "ਜੀ! ਜਿਤਨੀ ਕਰਤਾਰ ਨੇ ਬਿਤਾਈ ਹੈ, ਉਤਨੀ ਬੀਤ ਗਈ ਹੈ, ਜਿਤਨੀ ਰੱਖੀ ਹੈ, ਉਤਨੀ ਬਾਕੀ ਹੈ।" ਇਸੇ ਤਰ੍ਹਾਂ ਇਕ ਵੇਰ ਗੁਰੂ ਜੀ ਨੇ ਅੱਧੀ ਰਾਤੀਂ ਕਪੜੇ ਧੋ ਲੈ ਆਉਣ ਲਈ ਕਿਹਾ। ਬਾਕੀ ਸਿੱਖਾਂ ਕਿਹਾ, "ਜੀ ਦਿਨੇ ਧੁਪ ਚੜ੍ਹੀ ਤੇ ਵੇਖਿਆ ਜਾਵੇਗਾ।" ਮਗਰ ਲਹਿਣੇ ਨੇ ਹੁਕਮ ਦੀ ਪਾਲਣਾ ਕਰਦਿਆਂ ਉਸ ਸਮੇਂ ਕਪੜੇ ਧੋਣੇ ਜਾ ਸ਼ੁਰੂ ਕੀਤੇ। ਇਸ ਤਰ੍ਹਾਂ ਗੁਰੂ ਨਾਨਕ ਕਦੀ ਨਾ ਕਦੀ ਆਪਣੇ ਸਿੱਖਾਂ ਤੇ ਪੁੱਤਰਾਂ ਦੀ ਪਰਖ ਕਰਦੇ ਰਹਿੰਦੇ। ਇਸ ਵਿਚ ਲਹਿਣਾ ਹੀ ਜ਼ਿਆਦਾ ਯੋਗ ਸਾਬਤ ਹੋ ਰਿਹਾ ਸੀ।[੨]

ਇਕ ਦਿਨ ਗੁਰੂ ਜੀ ਨੇ ਹੱਥ ਸੋਟਾ ਤੇ ਦੀਵਾਨਾ ਜਿਹਾ ਧਾਣਕੀ ਵੇਸ ਬਣਾ ਕੇ ਸਿੱਖਾਂ ਦੀ ਪਰਖ ਆਰੰਭੀ। ਆਪ ਜੰਗਲ ਨੂੰ ਟੁਰ ਪਏ, ਜੋ ਸਿਖ ਪਿਛੇ ਆਵੇ, ਉਸ ਨੂੰ ਸੋਟਾ ਮਾਰ ਕੇ ਭਜਾ ਦੇਣ। ਅਖ਼ੀਰ ਸਭ ਸਿਖ ਅੱਕ-ਥੱਕ ਕੇ

---

੧. ਲਹਣੇ ਧਰਿਓਨੁ ਛਤ੍ਰੁ ਸਿਰਿ, ਅਸਮਾਨਿ ਕਿਆੜਾ ਛਿਕਿਓਨੁ॥
ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ॥ *(ਵਾਰ ਰਾਮਕਲੀ, ਪੰਨਾ ੯੬੭)*

੨. ਸਿਖਾਂ ਪੁਤ੍ਰਾਂ ਘੋਖਿ ਕੈ, ਸਭ ਉਮਤਿ ਵੇਖਹੁ ਜਿ ਕਿਓਨੁ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ॥ *(ਵਾਰ ਰਾਮਕਲੀ ਸੱਤਾ ਬਲਵੰਡ, ਪੰਨਾ ੯੬੭)*

ਆਪਣੇ ਆਪਣੇ ਘਰਾਂ ਨੂੰ ਚਲੇ ਗਏ। ਬਾਬਾ ਨਾਨਕ ਦੇ ਪਿੱਛੇ ਪਿੱਛੇ ਟੁਰਨ ਵਾਲਾ ਕੇਵਲ ਲਹਿਣਾ ਹੀ ਰਹਿ ਗਿਆ। ਸਤਿਗੁਰੂ ਜੀ ਨੇ ਕੁਝ ਬਨਾਉਟੀ ਗੁੱਸੇ ਵਿਚ ਕਿਹਾ, "ਲਹਿਣੇ! ਤੂੰ ਕਿਉਂ ਪਿੱਛੇ ਪਿੱਛੇ ਆ ਰਿਹਾ ਹੈਂ? ਜਦੋਂ ਕਿ ਸਭ ਸਿਖ ਘਰਾਂ ਨੂੰ ਚਲੇ ਗਏ ਹਨ, ਤੂੰ ਵੀ ਆਪਣੇ ਘਰ ਨੂੰ ਟੁਰਦਾ ਲਗ।" ਲਹਿਣੇ ਨੇ ਹੱਥ ਜੋੜ ਕੇ ਕਿਹਾ, "ਸੱਚੇ ਪਾਤਿਸ਼ਾਹ! ਹੋਰ ਸਿੱਖਾਂ ਦੇ ਟਿਕਾਣੇ (ਘਰ) ਸਨ, ਉਹ ਚਲੇ ਗਏ, ਮਗਰ ਲਹਿਣੇ ਦਾ ਟਿਕਾਣਾ ਸਿਵਾਇ ਬਾਬੇ ਨਾਨਕ ਤੋਂ ਹੋਰ ਕੋਈ ਨਹੀਂ।"

ਗੁਰੂ ਨਾਨਕ ਦੇ ਨੈਣ ਪਿਆਰ-ਜਲ ਨਾਲ ਭਰ ਆਏ ਤੇ ਆਖਿਆ, "ਲਹਿਣੇ! ਮੈਂ ਵੀ ਸਾਰਾ ਸੰਸਾਰ ਢੂੰਡ ਮਾਰਿਆ ਹੈ, ਨਾਨਕ ਨੂੰ ਵੀ ਤੇਰੇ ਜਿਹਾ ਕੋਈ ਟਿਕਾਣਾ ਨਹੀਂ ਲੱਭਾ, ਹੁਣ ਮੈਂ ਆਪਣੀ ਜੋਤਿ ਤੇਰੇ ਵਿਚ ਰਖਾਂਗਾ।" ਇਉਂ ਕਹਿ ਕੇ ਬਾਬੇ ਨਾਨਕ ਨੇ ਲਹਿਣੇ ਨੂੰ ਛਾਤੀ ਨਾਲ ਲਾ ਅੰਗਦ ਕਰ ਦਿੱਤਾ।

**ਗੁਰ ਅੰਗਦ ਗੁਰ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ॥**

*(ਭਾਈ ਗੁਰਦਾਸ)*

ਦੂਸਰੇ ਦਿਨ ਪ੍ਰਭਾਤ ਸਮੇਂ ਗੁਰਿਆਈ ਦੀ ਗੱਦੀ ਦੇ ਦਿੱਤੀ ਗਈ। ਹਿੰਦੁਸਤਾਨ ਦੇ ਬ੍ਰਾਹਮਣੀ ਰਿਵਾਜ ਦੇ ਉਲਟ ਪੰਡਤ ਤੋਂ ਤਿਲਕ ਲਵਾਉਣ ਦੀ ਥਾਂ ਗੁਰੂ ਜੀ ਨੇ ਹਿੰਦੁਸਤਾਨ ਦੀ ਜਾਨ—ਗਰੀਬ ਕਿਸਾਨ ਬਾਬੇ ਬੁੱਢੇ ਪਾਸੋਂ ਅੰਗਦ ਦੇ ਮੱਥੇ ਤਿਲਕ ਲਗਵਾਇਆ ਤੇ ਬਾਬਾ ਨਾਨਕ ਜਗਤ-ਗੁਰੂ ਨੇ ਸਭ ਤੋਂ ਪਹਿਲੇ ਅੰਗਦ ਨੂੰ ਸਿਰ ਝੁਕਾ ਕੇ 'ਗੁਰੂ ਅੰਗਦ' ਬਣਾਇਆ[੧], ਬਾਅਦ ਵਿਚ ਸਾਰੀ ਸੰਗਤ ਨੇ ਮੱਥਾ ਟੇਕਿਆ। ਅੱਜ ਲਹਿਣਾ ਸੱਚਮੁੱਚ ਦੀਨ-ਦੁਨੀ ਦਾ ਪਾਤਿਸ਼ਾਹ ਬਣ ਗਿਆ। ਸਿੱਖੀ ਵਲੋਂ ਕੀਤੀ ਗਈ ਸੰਸਾਰ ਵਿਚ ਇਹ ਪਹਿਲੀ ਘਟਨਾ ਸੀ ਕਿ ਗੁਰੂ ਨੇ ਆਪਣੇ ਚੇਲੇ ਨੂੰ ਗੁਰੂ ਆਖ ਕੇ ਸਿਰ ਝੁਕਾਇਆ ਹੋਵੇ। ਇਹ ਸਿੱਖੀ ਦੇ ਜ਼ਬਤ ਦੀ ਅਜੀਬ ਮਿਸਾਲ ਹੈ, ਜਿਸ ਦੇ ਫਲ ਸਰੂਪ ਗੁਰੂ ਅੰਗਦ ਦੇਵ ਜੀ ਦੀ ਗੱਦੀ ਦੇ ਹੱਕਦਾਰ ਹੋਏ।

ਸੰਸਾਰ ਦੀ ਆਮ ਮਰਯਾਦਾ ਦੇ ਵਿਰੁੱਧ ਹੋਣ ਕਰਕੇ, ਸਿਰੀ ਚੰਦ ਤੇ ਲਖਮੀ ਦਾਸ ਦਾ ਨਿਰਾਸ ਤੇ ਨਾਰਾਜ਼ ਹੋ ਜਾਣਾ ਕੁਦਰਤੀ ਸੀ। ਇਸ ਲਈ ਗੁਰੂ ਅੰਗਦ

---

੧. ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ॥
ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ ਡਾਲੀ॥.......
ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ॥

*(ਵਾਰ ਰਾਮਕਲੀ ਸਤਾ ਬਲਵੰਡ, ਪੰਨਾ ੯੬੭)*

ਦੇਵ ਜੀ ਨੂੰ ਬਾਬਾ ਜੀ ਨੇ ਖਡੂਰ ਜਾਣ ਦਾ ਹੁਕਮ ਦਿੱਤਾ, ਆਪ ਨੇ ਆਗਿਆ ਪਾਲਦਿਆਂ ਖਡੂਰ ਸਾਹਿਬ ਆ ਨਿਵਾਸ ਕੀਤਾ, ਮਗਰ ਪ੍ਰੇਮ-ਵਿਛੋੜਾ ਅਤੀ ਵੇਦਨਾ ਪੈਦਾ ਕਰ ਰਿਹਾ ਸੀ।[1] ਤੇ ਉਹ ਜ਼ਿੰਦਗੀ ਨਾਲੋਂ ਵੀ ਪ੍ਰਭੂ-ਪਿਆਰ ਨੂੰ ਵਧੀਕ ਕੀਮਤੀ ਸਮਝਦੇ ਸਨ। ਇਸੇ ਵਿਯੋਗ ਸਮੇਂ ਜ਼ਿਆਦਾ ਬਾਣੀ ਕਹੀ, ਆਪ ਦੇ ਰਚਿਤ ਕੁਲ ੬੨ ਸਲੋਕ ਮਿਲਦੇ ਹਨ ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਵੱਖ ਵੱਖ ਥਾਵਾਂ 'ਤੇ ਵਾਰਾਂ ਵਿਚ ਦਰਜ ਹਨ।

ਅਖ਼ੀਰ ਰਾਵੀ ਕੰਢੇ ਵਗਦਾ ਕੀਰਤਨ ਤੇ ਲੰਗਰ ਦਾ ਪ੍ਰਵਾਹ ਬਿਆਸ ਦੇ ਕਿਨਾਰੇ ਚੱਲਣ ਲੱਗਾ। ਸੱਤੇ ਦੇ ਕਥਨ ਅਨੁਸਾਰ ਘਿਆਲੀ[2] ਖੀਰਾਂ ਦੀ ਨੈਂ ਵਗਣ ਲੱਗੀ। ਗੁਰੂ ਅੰਗਦ ਦੇਵ ਜੀ ਨੇ ਸਰੀਰਕ ਲੋੜਾਂ ਪੂਰੀਆਂ ਕਰਨ ਵਾਲੀ ਦੁਕਾਨ ਦੇ ਨਾਲ ਹੀ ਆਤਮਿਕ ਵਿਹਾਰ ਵੀ ਸ਼ੁਰੂ ਕਰ ਦਿੱਤਾ। ਨਵੇਂ ਮਾਲੀ ਨੇ ਸਿੱਖੀ ਦੇ ਬੂਟੇ ਨੂੰ ਹਰ ਪਹਿਲੂ ਤੋਂ ਪ੍ਰਫੁਲਤ ਕਰਨ ਦੀ ਕੋਸ਼ਿਸ਼ ਕੀਤੀ। ਸਰੀਰਕ ਵਰਜ਼ਸ਼ਾਂ ਲਈ 'ਮੱਲ-ਅਖਾੜਾ' ਰਚਿਆ ਗਿਆ, ਜਿਥੇ ਘਿਆਲੀ ਖੀਰ ਛਕਣ ਵਾਲੇ ਜੰਮੇ ਖ਼ੂਨ ਨੂੰ ਮੁੜ ਰਵਾਨੀ ਵਿਚ ਲਿਆਉਣ ਲਈ ਮਿਹਨਤਾਂ ਕਰਦੇ। ਦਿਮਾਗ਼ੀ ਤਰੱਕੀ ਲਈ ਆਪ ਨੇ ਗੁਰਮੁਖੀ ਪਾਠਸ਼ਾਲਾਂ ਖੋਲ੍ਹੀਆਂ ਚੂੰਕਿ ਗੁਰੂ ਨਾਨਕ ਜੀ ਦੇ ਸਮੇਂ ਗ਼ੁਲਾਮਾਂ ਦੀ ਭਾਸ਼ਾ ਹਾਕਮਾਂ ਦੀ ਬੋਲੀ ਫ਼ਾਰਸੀ ਹੀ ਬਣ ਚੁੱਕੀ ਸੀ। ਉਹ ਆਪਣੀ ਬੋਲੀ ਤੇ ਲਿਪੀ ਭੁੱਲ ਚੁੱਕੇ ਸਨ। ਫ਼ਾਰਸੀ ਨੂੰ ਮਲੇਛ ਭਾਸ਼ਾ ਇਸ ਲਈ ਨਹੀਂ ਕਿਹਾ ਗਿਆ ਕਿ ਇਹ ਜ਼ਬਾਨ ਦੇ ਤੌਰ 'ਤੇ ਮਾੜੀ ਹੈ। ਸਗੋਂ ਅਜਿਹਾ ਕਹਿਣ ਤੋਂ ਭਾਵ ਇਹ ਸੀ ਕਿ ਮਾਲਕ ਦੀ ਬੋਲੀ ਗ਼ੁਲਾਮ ਲਈ ਅਪਨਾਉਣਾ ਹਮੇਸ਼ਾ ਮਾਨਸਿਕ ਗ਼ੁਲਾਮੀ ਦੀ ਨਿਸ਼ਾਨੀ ਹੁੰਦੀ ਹੈ।

ਇਸ ਲਈ ਗੁਰੂ ਜੀ ਨੇ ਗੁਰਮੁਖੀ ਲਿਪੀ ਨੂੰ ਸਜਾ ਸੰਵਾਰ ਕੇ ਸਿੱਖਾਂ ਵਿਚ ਖ਼ੂਬ ਪ੍ਰਚਲਤ ਕੀਤਾ। ਨਾਲ ਹੀ ਗੁਰ-ਇਤਿਹਾਸ ਤੇ ਗੁਰਬਾਣੀ ਦਾ ਲਿਖਣਾ ਸ਼ੁਰੂ ਕਰਵਾਇਆ। ਆਪ ਨੇ ਗੁਰੂ ਨਾਨਕ ਦੇਵ ਜੀ ਦੇ ਪਰਚਾਰ-ਦੌਰਿਆਂ ਨੂੰ ਲੜੀ ਵਿਚ ਪਰੋ ਕੇ 'ਸਾਖੀ ਸ੍ਰੀ ਬਾਬੇ ਨਾਨਕ ਜੀ ਕੀ' ਲਿਖਵਾਈ। ਨਾਲ ਹੀ ਗੁਰੂ ਬਾਬੇ ਦੀ ਬਾਣੀ ਦਾ ਸੰਗ੍ਰਹਿ ਕੀਤਾ ਜਾਣ ਲੱਗਾ ਤੇ ਹੋਰ ਉਤਾਰੇ ਹੋਣ ਲਗੇ। ਬਾਲਕਾਂ ਲਈ ਜੋ ਗੁਰਮੁਖੀ ਪਾਠਸ਼ਾਲਾਂ ਖੋਲ੍ਹੀਆਂ ਗਈਆਂ, ਉਹਨਾਂ ਵਿਚ

---

੧. ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ॥ *(ਸਿਰੀ ਰਾਗ ਮ: ੨, ਪੰਨਾ ੮੩)*

੨. ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ॥
ਗੁਰਸਿਖਾ ਕੇ ਮੁਖ ਉਜਲੇ, ਮਨਮੁਖ ਥੀਏ ਪਰਾਲੀ॥ *(ਵਾਰ ਰਾਮਕਲੀ, ਪੰਨਾ ੯੬੭)*

ਗੁਰੂ ਜੀ ਆਪ ਵੀ ਪੜ੍ਹਾਉਂਦੇ। ਚੂੰਕਿ ਉਹ ਜਾਣਦੇ ਸਨ ਕਿ ਮੁੱਢਲੀਆਂ ਮਾਨਸਿਕ ਬਿਰਤੀਆਂ ਦੀਆਂ ਰੇਖਾਵਾਂ ਉਲੀਕਣ ਲਈ ਸਭ ਤੋਂ ਵਧੇਰੇ ਯਤਨ ਕਰਨ ਦੀ ਲੋੜ ਹੈ। ਆਪ ਦਾ ਬਾਲਕਾਂ ਨਾਲ ਬੜਾ ਪਿਆਰ ਸੀ। ਬੱਚਾ ਦਰਅਸਲ ਈਸ਼ਵਰ ਦੀ ਬੇਪ੍ਰਵਾਹੀ ਦਾ ਨਮੂਨਾ ਹੈ। ਉਹ ਪਹਿਲਾ ਤੇ ਆਖ਼ਰੀ ਫ਼ਿਲਾਸਫ਼ਰ ਹੈ, ਜੋ ਜਗਤ ਨੂੰ ਮਿਥਿਆ ਸਮਝਦਾ ਹੈ। ਗੁਰੂ ਜੀ ਇਹਨਾਂ ਨਿਰਛਲ ਭੋਲੇ-ਭਾਲੇ ਬਾਲਕਾਂ ਨਾਲ ਮਿਲ ਕੇ ਬੜੇ ਪ੍ਰਸੰਨ ਹੁੰਦੇ ਤੇ ਉਨ੍ਹਾਂ ਨੂੰ ਸੁਸਿਖਿਅਤ ਕਰਦੇ।

ਇਕ ਵੇਰ ਗੁਰੂ ਜੀ ਪਾਸ ਬਾਦਸ਼ਾਹ ਹਮਾਯੂੰ (੧੫੪੦ ਈ.) ਆਇਆ, ਆਪ ਆਪਣੇ ਧਿਆਨ ਵਿਚ ਬਾਲਕਾਂ ਦੀਆਂ ਹਸਖੇਲੀਆਂ ਵਿਚ ਸ਼ਾਮਲ ਸਨ, ਆਪ ਨੇ ਕਾਫ਼ੀ ਚਿਰ ਹਮਾਯੂੰ ਵੱਲ ਨਾ ਤੱਕਿਆ। ਅਖ਼ੀਰ, ਫ਼ਕੀਰ ਦੇ ਦਰਸ਼ਨ ਕਰਨ ਆਇਆ ਹਮਾਯੂੰ ਗੁੱਸੇ ਵਿਚ ਆ ਤਲਵਾਰ ਧੂਹਣ ਲੱਗਾ। ਗੁਰੂ ਜੀ ਨੇ ਬਾਲਕਾਂ ਦੀ ਮੁਸਕਾਨ ਮੁਸਕਰਾਂਦਿਆਂ ਹਮਾਯੂੰ ਨੂੰ ਕਿਹਾ, "ਜਿਥੇ ਤੇਗ ਚਲਾਉਣੀ ਸੀ, ਉਥੇ ਚਲਾ ਨਹੀਂ ਸਕਿਆ, ਹੁਣ ਬਾਲਕਾਂ ਦੀ ਫ਼ੌਜ 'ਤੇ ਹਮਲਾ ਕਰਨ ਲੱਗਾ ਹੈਂ ?" ਇਸ ਜਵਾਬ ਨਾਲ ਹਮਾਯੂੰ ਦਾ ਭਖਦਾ ਗੁੱਸਾ ਤੇ ਤਲਵਾਰ ਸ਼ਾਂਤ ਹੋ ਗਈ, ਬਾਦਸ਼ਾਹ ਨੇ ਫ਼ਕੀਰ—'ਸੱਚੇ ਪਾਤਸ਼ਾਹ' ਅੱਗੇ ਸਿਜਦੇ ਵਿਚ ਸਿਰ ਝੁਕਾਇਆ।

ਗੁਰੂ ਜੀ ਦੇ ਉੱਦਮ ਦਾ ਸਦਕਾ ਇਸ ਤਰ੍ਹਾਂ ਖਡੂਰ ਵਿਚ ਕੀਰਤਨ, ਪਾਠਸ਼ਾਲਾ, ਲੰਗਰ, ਮੱਲ-ਅਖਾੜੇ ਵਗ਼ੈਰਾ ਕਰਕੇ ਖ਼ੂਬ ਰੌਣਕਾਂ ਹੋਣ ਲੱਗੀਆਂ ਤੇ ਕਈ ਪ੍ਰੇਮੀ ਸਿਖ ਬਣਦੇ ਗਏ। ਭਾਵੇਂ ਗੁਰੂ ਜੀ ਦਾ ਪ੍ਰਚਾਰ ਮਹਿਦੂਦ ਹੀ ਸੀ, ਮਗਰ ਆਪ ਨੇ ਆਲੇ-ਦੁਆਲੇ ਦੇ ਇਲਾਕੇ ਵਿਚ ਜਾਗਰਤ ਪੈਦਾ ਕਰਕੇ ਸਿੱਖਾਂ ਨੂੰ ਰੂਹਾਨੀ ਖ਼ੁਰਾਕ-ਕੀਰਤਨ, ਤਾਲੀਮ ਤੇ ਵਰਜ਼ਸ਼ ਵਗ਼ੈਰਾ ਲਈ ਜਥੇਬੰਦ ਕਰਨਾ ਸ਼ੁਰੂ ਕੀਤਾ। ਆਪ ਨੇ ਮਾਲਵੇ ਵੱਲ ਵੀ ਇਕ ਪ੍ਰਚਾਰ-ਦੌਰਾ ਕੀਤਾ। ਆਪ ਦਾ ਮੁਖ ਮਨੋਰਥ ਇਹ ਸੀ ਕਿ ਗੁਰੂ ਨਾਨਕ ਦੀ ਦੱਸੀ ਜੀਵਨ-ਜਾਚ ਨਾਲ ਭਖਦੀਆਂ ਚੰਗਿਆੜੀਆਂ ਨੂੰ ਇਕੱਠਿਆਂ ਕੀਤਾ ਜਾਵੇ, ਤਾਕਿ ਸਿੱਖੀ ਦੀ ਲਟ ਲਟ ਕਰਦੀ ਜੋਤਿ ਸੰਸਾਰ ਨੂੰ ਪ੍ਰਕਾਸ਼ ਦੇ ਸਕੇ। ਇਸ ਨੂੰ ਵੇਖ ਕੇ ਕਈ ਨਿੱਕੇ ਮੋਟੇ ਫ਼ਕੀਰ ਤਪੇ ਸੜ ਬਲ ਉੱਠੇ। ਗੁਰੂ ਜੀ ਦੇ ਪਿੰਡ ਵਿਚ ਹੀ ਇਕ ਤਪੇ ਨੇ ਲੋਕਾਂ ਨੂੰ ਵਰਗਲਾਉਣਾ ਸ਼ੁਰੂ ਕਰ ਦਿੱਤਾ।

ਉਸ ਸਾਲ ਮੀਂਹ ਨਹੀਂ ਪਿਆ ਸੀ, ਉਸ ਤਪੇ ਨੇ ਭੋਲੇ ਜੱਟਾਂ ਨੂੰ ਕਿਹਾ ਕਿ ਮੀਂਹ ਨਾ ਪੈਣ ਦਾ ਕਾਰਨ ਗੁਰੂ ਅੰਗਦ ਜੀ ਹਨ ਜੋ ਕਿ ਵੇਦ ਸ਼ਾਸਤ੍ਰਾਂ ਦੇ ਉਲਟ ਬ੍ਰਾਹਮਣਾਂ, ਝੀਵਰਾਂ ਤੇ ਨਾਈਆਂ ਨੂੰ ਇਕੱਠਾ ਖਲਾਉਂਦੇ, ਘੁਲਾਉਂਦੇ ਹਨ

ਤੇ ਦੇਵ-ਬੋਲੀ ਛੱਡ ਕੇ ਗੁਰਮੁਖੀ ਬੋਲੀ ਸਿਖਾਉਂਦੇ ਹਨ। ਕਈ ਭੋਲੇ ਕਿਸਾਨ, ਤਪੇ ਦੇ ਝਾਂਸੇ ਵਿਚ ਆ ਗਏ। ਪਿੰਡ ਵਿਚ ਖਿਚੋਤਾਣ ਵਧਦੀ ਵੇਖ ਕੇ ਗੁਰੂ ਜੀ ਨੇ ਕਿਸਾਨਾਂ ਨੂੰ ਕਿਹਾ, "ਭਾਈ! ਅਗਰ ਮੇਰੇ ਜਾਣ ਨਾਲ ਪਿੰਡ ਵਿਚ ਮੀਂਹ ਪੈ ਜਾਵੇ, ਮੈਂ ਚਲਾ ਜਾਂਦਾ ਹਾਂ, ਮੈਨੂੰ ਕੋਈ ਇਤਰਾਜ਼ ਨਹੀਂ।" ਗ਼ਰੀਬੀ ਦੇ ਪੁੰਜ ਸਤਿਗੁਰੂ ਪਿੰਡੋਂ ਬਾਹਰ ਚਲੇ ਗਏ, ਮਗਰ ਬਾਰਸ਼ ਨਾ ਹੋਈ। ਆਖ਼ਰ ਗੁੱਸੇ ਵਿਚ ਆ ਕੇ ਜੱਟਾਂ ਨੇ ਤਪੇ ਨੂੰ ਧੂਹ ਧੂਹ ਕੇ ਮਾਰ ਸੁੱਟਿਆ ਤੇ ਗੁਰੂ ਅੰਗਦ ਦੇਵ ਜੀ ਨੂੰ ਸਤਿਕਾਰ ਨਾਲ ਵਾਪਸ ਪਿੰਡ ਲਿਆਂਦਾ। ਬਾਰਸ਼ ਹੋ ਗਈ, ਕਿਸਾਨਾਂ ਦੇ ਮਨ ਧਾਨਾਂ ਦੇ ਖੇਤ ਵਾਂਙ ਅਜਬ ਖੁਸ਼ੀ ਵਿਚ ਨੱਚ ਉੱਠੇ ਤੇ ਗੁਰੂ ਅੰਗਦ ਦੇਵ ਜੀ ਦੇ ਗੁਣ ਗਾਉਣ ਲੱਗੇ।

ਇਸ ਤਰ੍ਹਾਂ ਗੁਰੂ ਅੰਗਦ ਜੀ ਦੀ ਵਡਿਆਈ ਚੌਹੀਂ ਪਾਸੀਂ ਫੈਲਦੀ ਗਈ ਤੇ ਸਿੱਖੀ ਦਾ ਬੂਟਾ ਮੌਲਣ ਲੱਗਾ ਤੇ ਜ਼ਬਤ ਵਿਚ ਰਹਿ ਕੇ ਪੂਰਨ ਗੁਰਸਿਖ ਲਹਿਣੇ ਨੇ ਜਿਵੇਂ ਗੁਰਿਆਈ ਪ੍ਰਾਪਤ ਕੀਤੀ ਸੀ, ਤਿਵੇਂ ਹੀ ਆਪਣੇ ਸਿੱਖਾਂ ਨੂੰ ਗੁਰੂ ਬਣ ਕੇ ਉਸ ਪੂਰਨ ਨੇਮਾਂ ਵਿਚ ਜਥੇਬੰਦ ਕੀਤਾ। ਆਪ ਦੇ ਪ੍ਰਸਿਧ ਸਿੱਖਾਂ ਵਿਚੋਂ ਭਾਈ ਖੇਡਾ, ਜੀਵਾ, ਕਿਦਾਰੂ, ਧਿੰਗਾ, ਸ੍ਰੀ ਅਮਰਦਾਸ, ਭਾਈ ਖੀਵਾ, ਭਾਈ ਜੋਧ ਤੇ ਚੌਧਰੀ ਬਖਤਾਵਰ ਮੱਲ ਆਦਿ ਦੇ ਨਾਮ ਵਰਣਨ ਯੋਗ ਹਨ। ਆਪ ਜੀ ਦੀ ਬਿੰਦੀ ਸੰਤਾਨ ਦਾਤੂ ਜੀ, ਦਾਸੂ ਜੀ, ਬੀਬੀ ਅਨੋਖੀ ਤੇ ਬੀਬੀ ਅਮਰੋ ਜੀ ਸਨ। ਅਖ਼ੀਰ ਗੁਰੂ ਜੀ ਨੇ ਗੋਇੰਦਵਾਲ ਨਗਰ ਆਬਾਦ ਕਰਕੇ ਉਥੇ ਸਿੱਖੀ ਦਾ ਕੇਂਦਰ ਬਣਾਉਣ ਦੀ ਤਜਵੀਜ਼ ਕੀਤੀ। ਚੂੰਕਿ ਸ਼ਾਹੀ ਸੜਕ ਦੇ ਉਤੇ ਹੋਣ ਕਾਰਣ ਇਥੇ ਲੋਕਾਂ ਦੀ ਆਮ ਆਵਾਜਾਈ ਸੀ। ਅੰਤ ਵਿਚ ਇਹ ਜ਼ਿੰਮੇਵਾਰੀ ਸ੍ਰੀ ਅਮਰਦਾਸ ਜੀ ਨੂੰ ਸੌਂਪਦੇ ਹੋਏ ਦੁਖ ਭੰਜਨ ਨੂਰੀ ਗੁਰੂ ੧੫੫੨ ਈ: ਨੂੰ ਜੋਤੀ ਜੋਤਿ ਸਮਾ ਗਏ। ਰਾਇ ਬਲਵੰਡ ਨੇ ਕੇਹਾ ਸੁੰਦਰ ਕਿਹਾ ਹੈ:

**ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥**
**ਤੁਧੁ ਡਿਠੇ ਸਚੇ ਪਾਤਿਸ਼ਾਹ, ਮਲੁ ਜਨਮ ਜਨਮ ਦੀ ਕਟੀਐ॥**

*(ਵਾਰ ਰਾਮਕਲੀ, ਪੰਨਾ ੯੬੭)*

# ਗੁਰੂ ਅਮਰਦਾਸ

ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ ॥

*(ਭੱਲਜ ਭੱਟ, ਪੰਨਾ ੧੩੯੬)*

ਸਤਿਗੁਰ ਹੋਆ ਸਤਿਗੁਰਹੁ,
ਅਚਰਜੁ ਅਮਰ ਅਮਰਿ ਵਰਤਾਇਆ।...
ਖੋਲਿ ਖਜਾਨਾ ਸਬਦੁ ਦਾ,
ਸਾਧਸੰਗਤਿ ਸਚੁ ਮੇਲਿ ਮਿਲਾਇਆ।੧੨।੨੪।

*(ਭਾਈ ਗੁਰਦਾਸ)*

# ਗੁਰੂ ਅਮਰਦਾਸ

*ਗੁਰਗੱਦੀ* | *ਜੋਤੀ ਜੋਤਿ ਸਮਾਏ*
**ਮਾਰਚ ੧੫੫੨ ਈ:** | **ਸਤੰਬਰ ੧੫੭੪ ਈ:**

ਪੰਜਾਬ ਦੇ ਵੈਰਾਗੀ ਕਵੀ ਬਾਬਾ ਫ਼ਰੀਦ ਜੀ ਨੇ ਆਖਿਆ ਹੈ ਕਿ "ਜੁਆਨੀ ਵਿਚ ਹੀ ਪ੍ਰਭੂ ਦਾ ਵਸਲ ਹਾਸਲ ਕੀਤਾ ਜਾ ਸਕਦਾ ਹੈ, ਧੌਲਿਆਂ ਵਾਲੀ ਬੁੱਢੀ ਅਵਸਥਾ ਵਿਚ ਉਹ ਨਹੀਂ ਮਿਲਦਾ।" ਮਗਰ ਸ੍ਰੀ ਗੁਰੂ ਸ੍ਰੀ ਅਮਰਦਾਸ ਜੀ ਨੇ ਇਸ ਖ਼ਿਆਲ ਨੂੰ ਆਪਣੇ ਤਜਰਬੇ ਨਾਲ ਗ਼ਲਤ ਕਰ ਵਿਖਾਇਆ ਤੇ ਕਿਹਾ, "ਪ੍ਰਭੂ ਦੀ ਪ੍ਰੀਤਿ ਦਾ ਜਾਮ ਕੀ ਝੁਰੜੀਆਂ ਵਾਲੇ ਤੇ ਕੀ ਛੈਲ ਗੱਭਰੂ ਨੂੰ ਬਰਾਬਰ ਮਿਲ ਸਕਦਾ ਹੈ, ਬਸ਼ਰਤਿ ਕਿ ਘਾਲ ਘਾਲ ਕੇ ਆਪਣੇ ਆਪ ਨੂੰ ਉਸ ਦੀ ਬਖ਼ਸ਼ਿਸ਼ ਦਾ ਪਾਤਰ ਬਣਾਇਆ ਜਾਵੇ।"

ਸ੍ਰੀ ਅਮਰਦਾਸ ਜੀ ਉਹ ਮਹਾਂ ਪੁਰਖ ਸਨ, ਜਿਨ੍ਹਾਂ ਜ਼ਰਾ ਵਡੇਰੀ ਅਵਸਥਾ ਵਿਚ ੧੦-੧੨ ਸਾਲ ਘਾਲ ਕਮਾਈ ਕਰ ਕੇ ਆਪਣੇ ਮਹਿਬੂਬ ਦੀ ਖੁਸ਼ੀ ਹੀ ਹਾਸਲ ਨਹੀਂ ਕੀਤੀ, ਬਲਕਿ ਉਸ ਦਾ ਰੂਪ ਹੋ ਕੇ ਜਨਤਾ ਦੀ ਰਹਿਨੁਮਾਈ ਦੀ ਜ਼ੁੰਮੇਵਾਰੀ ਵੀ ਆਪਣੇ ਮਜ਼ਬੂਤ ਮੋਢਿਆਂ 'ਤੇ ਉਠਾਈ। ਆਪ ਦਾ ਜਨਮ ੧੫੦੯ ਈ. ਵਿਖੇ ੧ ਜੂਨ ਨੂੰ ਪਿੰਡ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ, ਭਾਈ ਤੇਜਭਾਨ ਦੇ ਘਰ ਹੋਇਆ। ਆਪ ਜੀ ਦੇ ਪਿਤਾ ਵੈਸ਼ਨੋ ਖ਼ਿਆਲਾਂ ਦੇ ਸਨ, ਇਨ੍ਹਾਂ ਘਰੋਗੀ ਵੀਚਾਰਾਂ ਨੇ ਸ੍ਰੀ ਅਮਰਦਾਸ ਦੀ ਮੁੱਢਲੀ ਜ਼ਿੰਦਗੀ 'ਤੇ ਗਹਿਰਾ ਅਸਰ ਪਾਇਆ। ਆਪ ਵੀ ਕਰਮਕਾਂਡ, ਬ੍ਰਤ, ਮੋਨ, ਜਪ, ਤਪ, ਤੀਰਥ ਇਸ਼ਨਾਨ, ਵਗ਼ੈਰਾ ਕਾਫ਼ੀ ਅਰਸਾ ਕਰਦੇ ਰਹੇ। ਮਗਰ ਇਨ੍ਹਾਂ ਬ੍ਰਤਾਂ, ਮੋਨਾਂ ਨੇ ਉਹ ਭੁੱਖ ਨਾ ਲਾਹੀ, ਜਿਸ ਦਾ ਬੇਚੈਨ ਕੀਤਾ ਸਾਰਾ ਸੰਸਾਰ ਦੌੜਿਆ ਫਿਰਦਾ ਹੈ। ਇਹ ਤ੍ਰਿਖਾ ਉਹਨਾਂ ਦੀ ਗੰਗਾ ਮਾਈ ਦਾ ਜਲ ਛਕ ਕੇ ਵੀ ਨਾ ਬੁਝੀ। ਹਾਂ, ਕਈ ਸਾਧੂਆਂ ਭਗਤਾਂ ਦੀ ਸੰਗਤ ਦੇ ਕਾਰਨ ਆਪਣੀ ਇਹ ਕਮੀ ਸ੍ਰੀ ਅਮਰਦਾਸ ਜੀ ਨੂੰ ਕਾਫ਼ੀ ਮਹਿਸੂਸ ਹੋਣ ਲੱਗ ਪਈ ਤੇ ਇਹ ਨਿਸਚਾ ਹੀ ਹੋ ਗਿਆ ਕਿ ਤਨ ਧੋਤਿਆਂ ਮਨ ਉਜਲਾ

ਨਹੀਂ ਹੋ ਸਕਦਾ, ਮਨ ਨੂੰ ਸਾਫ਼ ਕਰਨ ਲਈ ਕਿਸੇ ਮਾਨਸਿਕ ਤੀਰਥ 'ਤੇ ਹੀ ਇਸ਼ਨਾਨ ਕਰਨਾ ਹੋਵੇਗਾ।[1]

ਇਸ ਪਵਿੱਤਰ ਤੀਰਥ ਦੀ ਖ਼ਬਰ ਆਪ ਨੂੰ ਘਰ ਵਿਚੋਂ ਹੀ ਲੱਗੀ। ਬੀਬੀ ਅਮਰੋ ਨੇ, ਜੋ ਕਿ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਸ੍ਰੀ ਅਮਰਦਾਸ ਜੀ ਦੇ ਭਤੀਜੇ ਨੂੰ ਵਿਆਹੀ ਹੋਈ ਸੀ, ਆਪ ਨੂੰ ਖਡੂਰ ਆਪਣੇ 'ਪਿਤਾ ਗੁਰੂ' ਪਾਸ ਲਿਆਂਦਾ। ਸ੍ਰੀ ਅਮਰਦਾਸ ਜੀ ਨੇ ਕੁੜਮਾਚਾਰੀ ਦਾ ਖ਼ਿਆਲ ਛਡਦਿਆਂ ਹੋਇਆਂ ਗੁਰੂ ਅੰਗਦ ਦੇਵ ਜੀ ਨੂੰ ਨਮਸਕਾਰ ਕੀਤੀ। ਇਸ 'ਦਰਸ਼ਨ ਇਨਸਾਨ' ਨੇ ਕਰਮਕਾਂਡਾਂ ਦੇ ਸਿਥਲ ਤਨ ਵਿਚ ਨਵੀਂ ਜੁਆਨੀ ਦਾ ਹੁਲਾਰਾ ਪੈਦਾ ਕਰ ਦਿੱਤਾ। ਸ੍ਰੀ ਅਮਰਦਾਸ ਜੀ ਨੇ ਫ਼ੈਸਲਾ ਕਰ ਲਿਆ ਕਿ ਹੁਣ ਬਾਕੀ ਦੀ ਜ਼ਿੰਦਗੀ ਇਸ ਗੁਰੂ-ਤੀਰਥ ਦੇ ਕਿਨਾਰੇ ਗੁਜ਼ਾਰਾਂਗਾ। ਆਪ ਨੇ ਆਪਣੇ ਪ੍ਰੀਤਮ ਨੂੰ ਮਿਲਣ ਦੇ ਸ਼ੌਂਕ ਵਿਚ ਪਾਣੀ ਢੋਣਾ, ਪੱਖਾ ਫੇਰਨਾ, ਜੂਠੇ ਭਾਂਡੇ ਮਾਂਜਣੇ ਤੇ ਲੰਗਰ ਲਈ ਲੱਕੜਾਂ ਲਿਆਉਣੀਆਂ ਆਦਿ 'ਗਾਖੜੀ ਸੇਵਾ' ਸ਼ੁਰੂ ਕਰ ਦਿੱਤੀ। ਸਵਾਲ ਪੈਦਾ ਹੁੰਦਾ ਹੈ ਕਿ ਪੁਰਾਣੇ ਕਰਮੀ ਧਰਮੀ ਨੂੰ ਅਜੇਹੀਆਂ ਕਠਿਨ ਘਾਲਾਂ ਵਿਚ ਪੈਣ ਦੀ ਕੀ ਲੋੜ ਪਈ ? ਇਸ ਦਾ ਜਵਾਬ ਗੁਰੂ ਜੀ ਨੇ 'ਅਨੰਦੁ' ਬਾਣੀ ਵਿਚ ਇਉਂ ਦਿੱਤਾ ਕਿ ਉਸ ਦੀ ਪ੍ਰਾਪਤੀ ਦਾ ਇਕੋ-ਇਕ ਢੰਗ ਤਨ ਮਨ ਸੌਂਪ ਕੇ ਗੁਰੂ ਦਾ ਹੁਕਮ ਪਾਲਣਾ ਹੈ।[2] ਸੋ ਬਾਵਜੂਦ ਸਰੀਰਕ ਸਿਥਲਤਾ ਦੇ ਮਾਨਸਿਕ ਦ੍ਰਿੜ੍ਹਤਾ ਤੇ ਸਾਹਸ ਨਾਲ ਆਪ ੧੦-੧੨ ਵਰ੍ਹੇ ਕਠਿਨ ਘਾਲ ਘਾਲਦੇ ਰਹੇ। ਆਪ ਦਾ ਰੋਜ਼ਾਨਾ ਪ੍ਰੋਗਰਾਮ ਸੀ ਕਿ ਤੜਕ-ਸਾਰ ਬਿਆਸਾ ਦਰਿਆ 'ਤੇ ਜਾ ਕੇ ਗੁਰੂ ਜੀ ਦੇ ਇਸ਼ਨਾਨ ਲਈ ਪਾਣੀ ਦੀ ਗਾਗਰ ਭਰ ਲਿਆਉਣਾ ਤੇ ਦਿਨ ਭਰ ਲੰਗਰ ਵਿਚ ਸੇਵਾ ਕਰਦੇ ਰਹਿਣਾ। ਇਕ ਦਿਨ ਅੰਧੇਰੀ ਰਾਤ ਵਿਚ ਗਾਗਰ ਲਈ ਆ ਰਹੇ ਸਨ ਕਿ ਰਸਤੇ ਵਿਚ ਜੁਲਾਹੇ ਦੀ ਗੱਡੀ ਕਿੱਲੀ ਵਿਚ ਅੜ੍ਹਕ ਕੇ ਡਿੱਗ ਪਏ, ਪ੍ਰੀਤ ਦੀ ਭਰੀ ਗਾਗਰ ਛਲਕੀ, ਮਗਰ ਡੁਲ੍ਹ ਨਾ ਸਕੀ, ਸਿਦਕ ਦਾ ਘੜਾ ਅਡੋਲ ਰਿਹਾ। ਗੁਰੂ ਜੀ ਨੇ ਅਜਿਹੀ ਤਤਿਖਸ਼ਾ ਵੇਖ ਕੇ ਆਪ ਨੂੰ ਛਾਤੀ ਨਾਲ ਲਾਇਆ ਤੇ 'ਨਿਮਾਣਿਆਂ ਦਾ ਮਾਣ', 'ਨਿਤਾਣਿਆਂ ਦਾ ਤਾਣ' ਤੇ 'ਨਿਥਾਵਿਆਂ ਦਾ ਥਾਉਂ' ਕਹਿ ਕੇ, ਸਭ ਤੋਂ ਕੀਮਤੀ ਚੀਜ਼—ਗੁਰਿਆਈ ਦੀ ਗੱਦੀ ਇਸ ਘਾਲ

---

੧. ਮਨਿ ਮੈਲੇ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ॥ *(ਵਡਹੰਸੁ ਮ: ੩, ਪੰਨਾ ੫੫੮)*

੨. ਕਰਹ ਕਹਾਣੀ ਅਕਥ ਕੇਰੀ, ਕਿਤੁ ਦੁਆਰੈ ਪਾਈਐ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥
*(ਰਾਮਕਲੀ ਮ: ੩ ਅਨੰਦੁ, ਪੰਨਾ ੯੧੮)*

ਬਦਲੇ ਦਿੱਤੀ।

ਗੁਰੂ ਅੰਗਦ ਦੇਵ ਜੀ ਦੀ ਆਗਿਆ ਅਨੁਸਾਰ ਆਪ ਨੇ ਗੋਇੰਦਵਾਲ ਨਗਰ ਆ ਵਸਾਇਆ ਤੇ ਇਥੇ ਸਿੱਖੀ ਦੀ ਫੁਲਵਾੜੀ ਲਾਉਣੀ ਸ਼ੁਰੂ ਕੀਤੀ। ਇਹ ਥਾਂ ਸ਼ਾਹੀ ਰਸਤੇ 'ਤੇ ਹੋਣ ਕਰਕੇ ਆਮ ਜਨਤਾ ਦੀ ਆਵਾਜਾਈ ਇਥੇ ਚੰਗੀ ਹੋਣ ਲੱਗ ਪਈ। ਬਾਬੇ ਨਾਨਕ ਦੇ ਪੁੱਤਰਾਂ ਵਾਂਙ ਗੁਰੂ ਅੰਗਦ ਜੀ ਦੇ ਸਾਹਿਬਜ਼ਾਦਿਆਂ—ਦਾਤੂ ਤੇ ਦਾਸੂ ਨੂੰ ਵੀ ਖ਼ਿਆਲ ਆਇਆ ਕਿ ਇਸ ਗੱਦੀ ਦੇ ਅਧਿਕਾਰੀ ਤਾਂ ਅਸੀਂ ਹਾਂ। ਦਾਸੂ ਤਾਂ ਖ਼ਾਮੋਸ਼ ਰਿਹਾ ਮਗਰ ਦਾਤੂ ਨੇ ਜਦੋਂ ਵੇਖਿਆ ਕਿ ਤਮਾਮ ਸਿਖ ਸੰਗਤਾਂ ਖਡੂਰ ਸਾਹਿਬ ਦੀ ਥਾਂ ਗੋਇੰਦਵਾਲ ਨੂੰ ਜਾ ਰਹੀਆਂ ਹਨ, ਉਸ ਨੂੰ ਕਾਫ਼ੀ ਗੁੱਸਾ ਆਇਆ। ਇਸ ਕ੍ਰੋਧ ਦਾ ਭਖਾਇਆ ਦਾਤੂ ਗੋਇੰਦਵਾਲ ਆਇਆ ਤੇ ਆਉਂਦਿਆਂ ਹੀ ਤਖ਼ਤ 'ਤੇ ਬੈਠੇ ਸ਼ਾਂਤ ਗੁਰੂ ਦੇ ਆ ਲੱਤ ਮਾਰੀ। ਗੁਰੂ ਜੀ ਨੇ ਸਰੀਰ ਸੰਭਲਦਿਆਂ ਹੋਇਆਂ ਦਾਤੂ ਨੂੰ ਆਖਿਆ, "ਉਮਰ ਕਾਰਨ ਮੇਰੀਆਂ ਹੱਡੀਆਂ ਕੁਝ ਸਖ਼ਤ ਹੋਈਆਂ ਹੋਈਆਂ ਹਨ, ਮੈਨੂੰ ਮਾਫ਼ ਕਰਨਾ, ਆਪ ਦੇ ਕੋਮਲ ਚਰਨ 'ਤੇ ਚੋਟ ਵੱਜੀ ਹੋਵੇਗੀ।" ਇਹ ਨਿੰਮ੍ਰਤਾ-ਭਰੇ ਬਚਨ ਸੁਣ ਕੇ ਦਾਤੂ ਦਾ ਗੁੱਸਾ ਆਪਣੇ ਆਪ ਪਾਣੀ ਪਾਣੀ ਹੋ ਗਿਆ। ਸੰਗਤਾਂ ਵਿਚ ਮਿਠ-ਬੋਲੜੇ ਕੋਮਲ ਗੁਰੂ ਦੀ ਕੀਰਤੀ ਫੈਲਣ ਲੱਗੀ। ਦਸਿਆ ਜਾਂਦਾ ਹੈ ਕਿ ਗੁਰੂ ਜੀ ਇਤਨੀ ਵਡਿਆਈ ਪਾ ਕੇ ਵੀ ਰੋਜ਼ਾਨਾ ਇਕ ਕਿੱਲੀ ਪਕੜ, ਖੜੇ ਕੇ ਪ੍ਰਭੂ-ਅਰਾਧਨ ਕਰਿਆ ਕਰਦੇ ਸਨ। ਇਕ ਵੇਰ ਕੁਝ ਮੁਸਲਮਾਨ ਫ਼ਕੀਰ ਆਏ। ਉਨ੍ਹਾਂ ਕਿਹਾ, "ਆਪ ਗੁਰੂ ਬਣ ਕੇ ਵੀ ਫਿਰ ਇਤਨੀ ਤਪੱਸਿਆ ਕਿਉਂ ਕਰ ਰਹੇ ਹੋ ?" ਆਪ ਨੇ ਕਿਹਾ, "ਜਿਸ ਪਰਬਤ ਨੂੰ ਪੁਟਦਿਆਂ ਸੋਨਾ ਹਾਸਲ ਕੀਤਾ ਹੋਵੇ, ਉਸ ਨੂੰ ਪੁਟਦੇ ਚਲੇ ਜਾਣਾ ਚਾਹੀਦਾ ਹੈ, ਸ਼ਾਇਦ ਇਸ ਤੋਂ ਵੀ ਵੱਧ ਕੀਮਤੀ ਹੀਰੇ ਰਤਨ ਮਿਲ ਜਾਣ। ਪ੍ਰਭੂ ਦੀ ਯਾਦ ਮਨੁੱਖੀ ਮਨ ਨੂੰ ਅਮੋਲਕ ਖ਼ਜ਼ਾਨਿਆਂ ਦੀਆਂ ਕੁੰਜੀਆਂ ਦਿਵਾ ਦੇਂਦੀ ਹੈ।"

ਇਸ ਪ੍ਰੇਮ-ਭਗਤੀ ਦੇ ਨਾਲ ਨਾਲ ਹੀ ਉਨ੍ਹਾਂ ਦੇ ਹਿਰਦੇ ਵਿਚ ਮਨੁੱਖੀ ਪੀੜਾ ਦਾ ਬਹੁਤ ਦਰਦ ਸੀ। ਲੋਕ-ਪੀੜ ਉਨ੍ਹਾਂ ਦੀਆਂ ਸਮਾਧੀਆਂ ਖੋਲ੍ਹ ਦੇਂਦੀ ਸੀ, ਮਜ਼ਲੂਮਾਂ ਤੇ ਮਸੂਮਾਂ ਦੀ ਹਮਦਰਦੀ ਵਿਚ ਸ਼ਾਮਲ ਹੋਣਾ ਉਨ੍ਹਾਂ ਦੇ ਸੁਭਾਉ ਦਾ ਅੰਗ ਸੀ। ਇਕ ਵਾਰ ਤੇਈਏ ਤਾਪ ਨਾਲ ਮਰ ਰਹੇ ਮਾਂ ਦੇ ਇਕਲੌਤੇ ਬੇਟੇ ਨੂੰ ਨੌਂ-ਬਰ-ਨੌਂ ਕਰਨਾ ਤੇ ਅਗੋਂ ਲਈ ਮਾਪਿਆਂ ਸਾਹਮਣੇ ਬੱਚੇ ਦੇ ਨਾ ਮਰਨ ਦਾ ਬਚਨ ਦੇਣਾ, ਉਨ੍ਹਾਂ ਦੀ ਅਥਾਹ ਕੋਮਲਤਾ ਤੇ ਹਮਦਰਦੀ ਦਾ ਸਬੂਤ ਹੈ। ਜਨਤਕ ਭਲਾਈ ਨੂੰ ਮੁੱਖ ਰੱਖ ਕੇ ਹੀ ਉਨ੍ਹਾਂ ਆਪਣੇ ਪਾਸ ਭਾਈ ਲਾਲੋ ਵਰਗੇ

ਕਾਮਲ ਵੈਦ ਰਖੇ ਹੋਏ ਸਨ, ਜੋ ਸਾਰੇ ਨਗਰ ਵਾਸੀਆਂ ਤੇ ਯਾਤਰੂਆਂ ਦੀ ਲੋੜੀਂਦੀ ਸੇਵਾ ਕਰਦੇ ਸਨ। ਇਸ ਤਰ੍ਹਾਂ ਉਨ੍ਹਾਂ ਲੋਕ-ਭਲੇ ਨੂੰ ਸਾਹਮਣੇ ਰੱਖ ਕੇ ਬਾਉਲੀ ਲਗਵਾਈ, ਜਿਸ ਦੀਆਂ ਕੁਦਰਤੀ ਤੌਰ 'ਤੇ ੮੪ ਪਉੜੀਆਂ ਹਨ। ਕੁਝ ਲੋਕ ਆਖਦੇ ਹਨ ਕਿ ਗੁਰੂ ਜੀ ਦਾ ਮੰਤਵ ਇਹ ਸੀ ਕਿ ਇਥੇ ਇਸ਼ਨਾਨ ਕਰਨ ਨਾਲ ਚੁਰਾਸੀ ਕੱਟੀ ਜਾਇਆ ਕਰੇਗੀ, ਮਗਰ ਉਹ ਲੋਕ ਗੁਰੂ ਦੀ ਤਾਲੀਮ ਨੂੰ ਭੁੱਲ ਜਾਂਦੇ ਹਨ, ਜੋ ਕਿ ਉਨ੍ਹਾਂ ੨੦ ਸਾਲ ਆਪ ਗੰਗਾ ਦਾ ਇਸ਼ਨਾਨ ਕਰਦਿਆਂ ਤਜਰਬਾ ਕਰ ਕੇ ਕਹੀ ਸੀ :

**ਮਨਿ ਮੈਲੇ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ॥**

*(ਵਡਹੰਸ ਮ: ੩, ਪੰਨਾ ੫੫੮)*

ਸ੍ਰੀ ਗੁਰੂ ਅਮਰਦਾਸ ਜੀ ਦੀ ਜ਼ਿੰਦਗੀ ਤਾਂ ਸਾਰੀ ਦੀ ਸਾਰੀ ਹੀ ਇਨ੍ਹਾਂ ਕਰਮਕਾਂਡਾਂ ਤੇ ਸਮਾਜਕ ਭਰਮਾਂ ਵਿਰੁੱਧ ਬਗ਼ਾਵਤ ਸੀ। ਉਨ੍ਹਾਂ ਜਾਤ-ਪਾਤ ਦੇ ਵਹਿਮ ਨੂੰ ਉਡਾਣ ਲਈ ਐਲਾਨ ਕੀਤਾ ਕਿ ਕੋਈ ਸੱਜਣ ਮੇਰੇ ਦਰਸ਼ਨ ਨੂੰ ਨਾ ਆਵੇ, ਜਿਤਨਾ ਚਿਰ ਸਾਂਝੀ ਪੰਗਤੀ ਵਿਚ ਬਹਿ ਕੇ ਪ੍ਰਸ਼ਾਦ ਨਾ ਛੱਕ ਆਵੇ। ਇਸ ਗੱਲ ਨੇ ਪੰਡਿਤਾਂ, ਮੁੱਲਾਂ ਵਿਚ ਹਲਚਲੀ ਮਚਾ ਦਿੱਤੀ। ਉਨ੍ਹਾਂ 'ਵਰਣ-ਮਰਯਾਦਾ-ਭੰਗ' ਤੇ 'ਸ਼ਰ੍ਹਾ-ਵਿਰੋਧੀ' ਅਮਲ ਦਾ ਇਲਜ਼ਾਮ ਲਾ ਕੇ ਲਾਹੌਰ ਝੂਠਾ ਮੁਕੱਦਮਾ ਵੀ ਕੀਤਾ, ਮਗਰ ਅਕਬਰ ਆਪ ਅਜੇਹੇ ਵਹਿਮਾਂ ਦਾ ਵਿਰੋਧੀ ਸੀ। ਸ੍ਰੀ ਜੇਠਾ ਜੀ ਨੇ ਅਦਾਲਤ ਵਿਚ ਗੁਰਮਤਿ ਦਾ ਨੁਕਤਾ-ਨਿਗਾਹ ਦੱਸ ਕੇ ਵਿਰੋਧੀਆਂ ਨੂੰ ਨਿਰੁੱਤਰ ਕਰ ਦਿੱਤਾ, ਜਿਸ ਤੋਂ ਪਿਛਾਂਹ-ਖਿਚੂ ਸ਼ੇਖਾਂ, ਪੰਡਤਾਂ ਨੂੰ ਆਖ਼ਰ ਨਿਰਾਸ ਹੋ ਕੇ ਮੁੜਨਾ ਪਿਆ। ਇਸ ਦਾ ਨਤੀਜਾ ਇਹ ਹੋਇਆ ਕਿ ਅਕਬਰ ਵਰਗੇ ਬਾਦਸ਼ਾਹ ਤੇ ਹੁਰੀਪੁਰ ਦੇ ਰਾਜੇ ਰਾਣੀਆਂ ਨੇ ਵੀ ਆਮ ਲੋਕਾਂ ਨਾਲ ਬੈਠ ਕੇ ਭੋਜਨ ਖਾਣਾ ਪਸੰਦ ਕੀਤਾ। ਆਮ ਖ਼ਿਆਲ ਹੈ ਕਿ ਬਜ਼ੁਰਗ ਸਦਾ ਪਿਛਲੀਆਂ ਗੱਲਾਂ ਨੂੰ ਹੀ ਕਾਇਮ ਰਖਣਾ ਜ਼ਿਆਦਾ ਪਸੰਦ ਕਰਦੇ ਹਨ, ਮਗਰ ਗੁਰੂ ਅਮਰਦਾਸ ਜੀ ਨੇ ਅਗਾਂਹ-ਵਧੂ ਆਗੂਆਂ ਦੀ ਤਰ੍ਹਾਂ ਕੇਵਲ ਖਾਣ ਪੀਣ ਦੇ ਸਮਾਜਕ ਵਹਿਮਾਂ ਨੂੰ ਹੀ ਨਹੀਂ ਤੋੜਿਆ, ਬਲਕਿ ਵਿਆਹ-ਸ਼ਾਦੀਆਂ ਵੀ ਜਾਤ-ਪਾਤ ਤੋੜ ਕੇ ਕੀਤੀਆਂ। ਉਨ੍ਹਾਂ ਭਰੇ ਦਰਬਾਰ ਵਿਚ ਭਾਈ ਸ਼ੀਹੇਂ ਦੀ ਧੀ ਦਾ ਵਿਆਹ ਭਾਈ ਪ੍ਰੇਮਾ ਨਾਮੀ ਗ਼ਰੀਬ ਸਿਖ ਨਾਲ, ਇਕ ਰਾਜਪੂਤ ਲੜਕੀ ਦੀ ਸ਼ਾਦੀ, 'ਸੱਚਨ ਸੱਚ' ਨਾਮੀ ਲੱਕੜਹਾਰੇ ਨਾਲ ਕੀਤੀ। ਇਥੇ ਹੀ ਬੱਸ ਨਹੀਂ, ਉਨ੍ਹਾਂ ਆਪ ਵੀ ਆਪਣੀ ਲੜਕੀ ਦਾ ਵਿਆਹ ਇਕ ਗ਼ਰੀਬ ਘੁੰਗਣੀਆਂ ਵੇਚਣ ਵਾਲੇ ਗੱਭਰੂ ਨਾਲ ਕਰ ਕੇ ਇਕ ਆਦਰਸ਼ ਸਥਾਪਤ ਕੀਤਾ।

ਉਹਨਾਂ ਇਸਤਰੀ ਸਮਾਜ ਵਿਚ ਪਰਦੇ ਦੇ ਰਿਵਾਜ ਨੂੰ ਵੀ ਦੂਰ ਕੀਤਾ ਤੇ ਨਾਲ ਹੀ ਸਤੀ ਦੀ ਰਸਮ ਨੂੰ ਗਿਆਨ ਦੀ ਅਗਨੀ ਵਿਚ ਸਦਾ ਲਈ ਦਾਹ ਦਿਤਾ। ਉਨ੍ਹਾਂ ਲੋਕਾਂ ਨੂੰ ਸਮਝਾਇਆ ਕਿ ਜੋ ਇਸਤਰੀ ਮਨ-ਹਠ ਕਰਕੇ ਪਤੀ-ਵਿਛੋੜੇ ਦੀ ਅੱਗ ਦੇ ਸਾੜੇ ਤੋਂ ਡਰਦੀ ਕਾਠ ਦੀ ਅੱਗ ਵਿਚ ਸੜ ਮਰਦੀ ਹੈ, ਉਹ ਸਤੀ ਨਹੀਂ[1],ਸਤੀ ਉਹ ਹੈ ਜੋ ਪਤੀ-ਬ੍ਰਿਹੋਂ ਵਿਚ ਹੀ ਆਪਣੀ ਜ਼ਿੰਦਗੀ ਸਮਰਪਨ ਕਰਦੀ ਹੈ। ਇਸੇ ਤਰ੍ਹਾਂ ਗੁਰੂ ਜੀ ਨੇ ਸਿੱਖਾਂ ਨੂੰ ਮ੍ਰਿਤਕ ਸੰਸਕਾਰ ਸਮੇਂ ਕੀਤੇ ਜਾ ਰਹੇ ਵਹਿਮਾਂ ਭਰਮਾਂ ਵਿਚੋਂ ਵੀ ਕੱਢਿਆ। ਇਸ ਦੀ ਸੁੰਦਰ ਮਿਸਾਲ ਉਨ੍ਹਾਂ ਦੇ ਆਪਣੇ ਅੰਤਮ ਉਪਦੇਸ਼ਾਂ ਤੋਂ ਭਲੀ-ਭਾਂਤ ਮਿਲਦੀ ਹੈ ਜੋ ਕਿ 'ਰਾਮਕਲੀ ਸਦ' ਵਿਚ ਬਾਬਾ ਸੁੰਦਰ ਜੀ ਨੇ ਦਰਜ ਕੀਤਾ ਹੈ।

ਇਨ੍ਹਾਂ ਸਿੱਖੀ ਦੇ ਅਗਾਂਹ-ਵਧੂ ਖ਼ਿਆਲਾਂ ਨੂੰ ਪ੍ਰਚਾਰਨ ਲਈ ਗੁਰੂ ਜੀ ਨੇ ਥਾਂ ਪਰ ਥਾਂ ੨੨ ਮੰਜੀਆਂ ਕਾਇਮ ਕਰਕੇ ਇਸ ਲਹਿਰ ਨੂੰ ਤਕੜਿਆਂ ਕੀਤਾ। ਸਾਵਣ ਮੱਲ, ਹੰਦਾਲ, ਗੁਰਦਾਸ, ਮਾਣਕ ਚੰਦ, ਗੰਗੂ ਸ਼ਾਹ, ਮਹੇਸ਼ਾ, ਭਾਈ ਪਾਰੋ, ਪਾਂਧਾ ਬੂਲਾ, ਬੇਣੀ ਪੰਡਿਤ, ਮਾਈ ਦਾਸ, ਤੁਲਸਾ, ਰਾਮਾ, ਜੇਠਾ, ਅੱਲ੍ਹਾ ਯਾਰ, ਰੰਗੂ ਸ਼ਾਹ, ਲਾਲੋ, ਸੱਚਨਸੱਚ ਤੇ ਬਾਬਾ ਬੁੱਢਾ ਆਦਿ ਆਪ ਦੇ ਮੁਖੀ ਸਿਖ ਸਨ। ਆਪ ਨੇ ਸਿਖ ਜਥੇਬੰਦੀ ਨੂੰ ਮਜ਼ਬੂਤ ਕਰਨ ਲਈ ਵਿਸਾਖੀ ਦੇ ਦਿਨ 'ਸਾਲਾਨਾ ਜੋੜ-ਮੇਲ' ਵੀ ਸੰਗਤਾਂ ਵਿਚ ਪ੍ਰਚਲਤ ਕੀਤੇ। ਭਾਵੇਂ ਸਿੱਖਾਂ ਵਿਚ ਰੋਜ਼ਾਨਾ ਸੰਗਤ ਦਾ ਰਿਵਾਜ ਅਗੇ ਹੀ ਸੀ। ਮਗਰ ਤਮਾਮ ਦੇਸਾਂ ਪਰਦੇਸਾਂ ਤੋਂ ਆ ਕੇ ਇਕ ਥਾਂ ਕੇਂਦਰ ਵਿਚ ਵਿਸ਼ੇਸ਼ ਵਾਰਸ਼ਿਕ ਜੋੜ-ਮੇਲ ਕਰਨ ਦਾ ਰਿਵਾਜ ਗੁਰੂ ਅਮਰਦਾਸ ਜੀ ਨੇ ਚਾਲੂ ਕੀਤਾ, ਤਾਕਿ ਆਮ ਲੋਕਾਂ ਵਿਚ ਇਨ੍ਹਾਂ ਇਨਕਲਾਬੀ ਵੀਚਾਰਾਂ ਦਾ ਚੰਗਾ ਚਰਚਾ ਹੋ ਸਕੇ। ਇਸ ਕੰਮ ਲਈ ਉਨ੍ਹਾਂ ਗੁਰਬਾਣੀ ਦੇ ਸੰਗ੍ਰਹਿ ਤੋਂ ਇਲਾਵਾ ਹੋਰ ਵੀ ਸੰਤਾਂ ਭਗਤਾਂ ਦੀਆਂ ਰਚਨਾਂ ਸੰਕਲਤ ਕਰਾਉਣੀਆਂ ਸ਼ੁਰੂ ਕੀਤੀਆਂ ਤੇ ਪੰਜਾਬੀ ਬੋਲੀ ਦੇ ਪ੍ਰਚਾਰ ਨੂੰ ਜ਼ਿਆਦਾ ਵਧਾਇਆ। ਉਨ੍ਹਾਂ ਆਪ ਵੀ ੯੬੯ ਸ਼ਬਦ ਲਿਖੇ। ਅਜਿਹੀਆਂ ਗੱਲਾਂ ਵੇਖ ਕੇ ਕੁਝ ਪੰਡਿਤਾਂ ਇਤਰਾਜ਼ ਆ ਕੀਤਾ ਕਿ ਦੇਵ-ਬਾਣੀ ਦੇ ਹੁੰਦਿਆਂ ਇਸ ਗ੍ਰਾਮੀਣ-ਭਾਸ਼ਾ ਦੀ ਰਚਨਾ ਇਕੱਠੀ ਕਰਨ ਦੀ ਕੀ ਲੋੜ ਹੈ ? ਗੁਰੂ ਜੀ ਨੇ ਸਾਫ਼ ਸ਼ਬਦਾਂ ਵਿਚ ਕਿਹਾ, "ਤੁਹਾਡੀ ਦੇਵ-ਬਾਣੀ ਖੂਹ ਦੇ ਡੂੰਘੇ ਦੂਰ ਪਾਣੀ ਵਾਂਙ ਹੈ, ਜਿਥੋਂ ਲੰਮੀ ਮਿਹਨਤ ਦੀ ਡੋਰ ਨਾਲ ਹੀ ਪਾਣੀ ਲਿਆ ਜਾ ਸਕਦਾ ਹੈ। ਮਗਰ ਇਹ ਲੋਕ-ਭਾਸ਼ਾ ਦੀ ਰਚਨਾ ਹਰ ਇਕ ਦੇ ਦਿਲ ਨੂੰ ਮੇਘ ਵਾਂਙ ਆਪੇ

੧. ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ॥ *(ਵਾਰ ਸੂਹੀ ਮ: ੩, ਪੰਨਾ ੭੮੭)*

ਬਰਸ ਕੇ ਹਰਿਆ-ਭਰਿਆ ਕਰਦੀ ਜਾਂਦੀ ਹੈ। ਇਸ ਲਈ ਆਮ ਜਨਤਾ ਨੂੰ ਜੀਵਨ-ਜਾਚ ਸਿਖਾਣ ਲਈ ਸਰਲ ਬੋਲੀ ਜ਼ਿਆਦਾ ਢੁਕਵੀਂ ਤੇ ਲਾਭਦਾਇਕ ਸਿਧ ਹੁੰਦੀ ਹੈ।"

ਇਸ ਤਰ੍ਹਾਂ ਗੁਰੂ ਜੀ ਨੇ ਸਿਖ ਜਨਤਾ ਨੂੰ ਸਮਾਜਕ ਭਰਮਾਂ ਤੋਂ ਉਤਾਂਹ ਉਠਾ ਕੇ ਤੇ ਦਿਮਾਗੀ ਤੌਰ 'ਤੇ ਉੱਨਤ ਤੇ ਜਥੇਬੰਦ ਕਰਨ ਦੀ ਅਣਥੱਕ ਕੋਸ਼ਿਸ਼ ਕੀਤੀ। ਇਕ ਵੇਰ ਉਨ੍ਹਾਂ ਤੀਰਥਾਂ 'ਤੇ ਪਰਚਾਰ-ਦੌਰਾ ਕਰ ਕੇ ਵੀ ਸਿੱਖੀ ਸੰਗਠਨ ਨੂੰ ਉਤਸ਼ਾਹ ਤੇ ਪ੍ਰੇਰਨਾ ਦਿੱਤੀ,[੧] ਕਈ ਥਾਂ ਪੰਡਤਾਂ ਨੂੰ ਜਾ ਜਾ ਕੇ ਵੀ ਜ਼ਿੰਦਗੀ ਦਾ ਸਹੀ ਨੁਕਤਾ-ਨਿਗਾਹ ਸਮਝਾਇਆ। ਉਨ੍ਹਾਂ ਦੀ ਪ੍ਰੌਢ ਸ਼ਖ਼ਸੀਅਤ ਨੇ ਤਮਾਮ ਆਲੇ-ਦੁਆਲੇ ਨੂੰ ਪ੍ਰਭਾਵਤ ਕੀਤਾ। ਇਸ ਪ੍ਰਭਾਵਸ਼ਾਲੀ ਜਸ ਨੂੰ ਵੇਖ ਕੇ ਕਈ ਜੋਗੀਆਂ ਤੇ ਤਪਿਆਂ ਨੇ ਈਰਖਾ ਵੀ ਕੀਤੀ ਮਗਰ ਉਨ੍ਹਾਂ ਦੀਆਂ ਕਰਤੂਤਾਂ ਆਪ ਹੀ ਉਨ੍ਹਾਂ ਨੂੰ ਲੈ ਡਿਗੀਆਂ। ਸੰਗਤਾਂ ਦੀਆਂ ਰੌਣਕਾਂ ਤੇ ਰੋਜ਼ਾਨਾ ਚੜ੍ਹਤਾਂ ਭੇਟਾਂ ਵੇਖ ਕੇ ਗੋਂਦੇ ਦੇ ਪੁੱਤਰ ਨੂੰ ਇਕ ਵੇਰ ਖ਼ਿਆਲ ਆਇਆ ਤੇ ਉਸ ਅਦਾਲਤ ਵਿਚ ਦਾਅਵਾ ਵੀ ਜਾ ਕੀਤਾ ਕਿ ਸਾਨੂੰ ਇਸ ਚੜ੍ਹਤ ਵਿਚੋਂ ਕੁਝ ਹਿੱਸਾ ਮਿਲਣਾ ਚਾਹੀਦਾ ਹੈ ਚੂੰਕਿ ਅਸੀਂ ਇਸ ਪਿੰਡ ਦੇ ਚੌਧਰੀ ਹਾਂ। ਗੁਰੂ ਜੀ ਨੇ ਕਿਹਾ, "ਇਸ ਵਿਚ ਮੇਰਾ ਕੁਝ ਨਹੀਂ, ਸਭ ਕੁਝ ਸਿਖ ਸੰਗਤਾਂ ਦਾ ਹੈ। ਕਰਤਾਰ ਭੇਜਦਾ ਹੈ, ਸੰਗਤਾਂ ਲਿਆਉਂਦੀਆਂ ਹਨ ਤੇ ਅਮਰ ਦਾਸ ਤਾਂ ਕੇਵਲ ਸੇਵਾ ਕਰਨ ਵਾਲਾ ਹੈ।" ਅਕਬਰ ਪਹਿਲੋਂ ਹੀ ਸਾਰੀ ਗੱਲ ਤੋਂ ਜਾਣੂ ਸੀ, ਉਸਨੇ ਵਿਰੋਧੀਆਂ ਦੀ ਦਰਖ਼ਾਸਤ ਰੱਦ ਕਰ ਦਿੱਤੀ।

ਸਤਿਗੁਰਾਂ ਬਾਬਤ ਇਕ ਹੋਰ ਵੀ ਗੱਲ ਪ੍ਰਚਲਤ ਹੈ ਕਿ ਉਹ ਸ਼ਾਮ ਵੇਲੇ ਵਾਧੂ ਆਪਣੇ ਪਾਸ ਕੁਝ ਵੀ ਨਹੀਂ ਸਨ ਰਖਦੇ। ਸਿਖ-ਸੰਗਤਾਂ ਨੂੰ ਛਕਾ ਕੇ ਬਾਕੀ ਬਚਦਾ ਭੋਜਨ ਮੱਛੀਆਂ ਯਾ ਹੋਰ ਜਾਨਵਰਾਂ ਨੂੰ ਪੁਆ ਦੇਂਦੇ ਸਨ। ਇਸ ਤਰ੍ਹਾਂ ਉਹ ਗ੍ਰਿਹਸਤੀ ਹੁੰਦੇ ਹੋਏ ਵੀ ਮਾਇਆ ਤੋਂ ਨਿਰਲੇਪ ਸਨ। ਅਕਬਰ ਨੇ ਪੁਛਿਆ, "ਮਹਾਰਾਜ! ਤੁਸੀਂ ਕੱਲ ਦੇ ਭੋਜਨ ਦੀ ਸੋਚ ਨਹੀਂ ਕਰਦੇ।" ਗੁਰੂ ਜੀ ਨੇ ਕਿਹਾ, "ਸੋਚ ਤਾਂ ਅਸੀਂ ਕੇਵਲ ਕਰਤਾਰ ਦੀ ਕਰਦੇ ਹਾਂ, ਸਾਡੀ ਸੋਚ ਉਸ ਨੂੰ ਆਪ ਹੈ।"

ਇਕ ਦਿਨ ਇਸ ਤਿਆਗ-ਬਿਰਤੀ ਗੁਰੂ ਦੇ ਸਪੁੱਤਰ ਮੋਹਰੀ ਦੇ ਮਨ ਵਿਚ ਖ਼ਿਆਲ ਆਇਆ ਕਿ ਰੋਜ਼ਾਨਾ ਭੇਟਾਂ ਖ਼ੂਬ ਚੜ੍ਹਦੀਆਂ ਹਨ, ਕੁਝ ਪੈਸੇ ਇਕੱਤਰ ਵੀ ਕਰਨੇ ਚਾਹੀਦੇ ਹਨ। ਗੁਰੂ ਜੀ ਨੇ ਸਭ ਕੁਝ ਤਾੜ ਲਿਆ ਤੇ ਮੋਹਰੀ ਨੂੰ

---

੧. ਤੀਰਥ ਉਦਮੁ ਸਤਿਗੁਰੂ ਕੀਆ, ਸਭ ਲੋਕ ਉਧਰਣ ਅਰਥਾ॥

*(ਤੁਖਾਰੀ ਛੰਤ ਮ: ੪, ਪੰਨਾ ੧੧੧੬)*

ਕਿਹਾ, "ਬੇਟਾ! ਅੱਜ ਤੁਸੀਂ ਸੰਗਤ ਵਿਚ ਆਈ ਸਾਰੀ ਮਾਇਆ ਇਕੱਠੀ ਕਰ ਗਿਣ ਰੱਖਣਾ।" ਮੋਹਰੀ ਨੇ ਖ਼ੁਸ਼ੀ ਖ਼ੁਸ਼ੀ ਪੈਸੇ ਗਿਣਨੇ ਸ਼ੁਰੂ ਕੀਤੇ ਮਗਰ ਗਿਣਦੇ ਗਿਣਦੇ ਦੇ ਹੱਥ ਸਿਆਹ ਹੋ ਗਏ। ਆਪ ਜੀ ਨੇ ਮੋਹਰੀ ਨੂੰ ਪਾਸ ਸੱਦਿਆ ਤੇ ਕਿਹਾ, "ਬੇਟਾ! ਹੱਥ ਵਿਖਾਓ।" ਮੋਹਰੀ ਨੇ ਕਿਹਾ, "ਪਿਤਾ ਜੀ! ਹੱਥ ਤਾਂ ਪੈਸੇ ਗਿਣਦਿਆਂ ਗਿਣਦਿਆਂ ਕੁਝ ਕਾਲੇ ਹੋ ਗਏ ਹਨ, ਜ਼ਰਾ ਧੋਣ ਵਾਲੇ ਹਨ।" ਗੁਰੂ ਜੀ ਨੇ ਆਖਿਆ, "ਅਜੇ ਤੂੰ ਥੋੜ੍ਹਾ ਚਿਰ ਹੀ ਮਾਇਆ ਨਾਲ ਦੋਸਤੀ ਪਾਈ ਹੈ, ਹੱਥ ਕਾਲੇ ਹੋ ਗਏ ਹਨ। ਜੋ ਰਾਤ ਦਿਨ ਹੀ ਮਾਇਆ ਵਿਚ ਲੀਨ ਹੋ ਰਹਿੰਦੇ ਹਨ, ਇਹ ਮਾਇਆ ਉਨ੍ਹਾਂ ਦੇ ਸੀਨਿਆਂ ਨੂੰ ਵੀ ਸਿਆਹ ਕਰ ਦੇਂਦੀ ਹੈ। ਇਸ ਲਈ ਇਸ ਕਾਲਖ ਤੋਂ ਸਦਾ ਬਚਣ ਦੀ ਲੋੜ ਹੈ।" ਪਿਤਾ ਦੇ ਇਨ੍ਹਾਂ ਬਚਨਾਂ ਨੇ ਮੋਹਰੀ ਦੇ ਦਿਲ ਵਿਚ ਚਾਨਣ ਕਰ ਦਿੱਤਾ ਤੇ ਉਸ ਅਗੋਂ ਲਈ ਮਾਇਆ ਤੋਂ ਨਿਰਲੇਪ ਰਹਿਣ ਦਾ ਪ੍ਰਣ ਕੀਤਾ। ਮੋਹਰੀ ਜੀ ਤੋਂ ਇਲਾਵਾ ਮੋਹਨ ਜੀ, ਬੀਬੀ ਭਾਨੀ ਤੇ ਬੀਬੀ ਦਾਨੀ ਜੀ ਵੀ ਆਪ ਜੀ ਦੀ ਅੰਸ਼ ਸਨ। ਬੀਬੀ ਭਾਨੀ ਭਾਈ ਜੇਠਾ ਨੂੰ ਵਿਆਹੀ ਹੋਈ ਸੀ ਤੇ ਬੀਬੀ ਦਾਨੀ ਭਾਈ ਰਾਮੇ ਨੂੰ।

ਅੰਤਮ ਸਮਾਂ ਨੇੜੇ ਸਮਝ ਕੇ ਗੁਰੂ ਜੀ ਨੇ ਆਪਣੇ ਸਿੱਖਾਂ ਦੀ ਪਰੀਖਿਆ ਕਰ ਕੇ 'ਜੇਠਾ ਜੀ' ਨੂੰ ਯੋਗ ਸਮਝ ਕੇ ਗੁਰਿਆਈ ਦੀ ਗੱਦੀ ਦਿੱਤੀ ਤੇ ਸਭ ਸਿੱਖਾਂ ਨੂੰ ਆਖਿਆ, "ਮੇਰੇ ਦੇਹਾਂਤ 'ਤੇ ਸ਼ੋਕ ਨਾ ਕਰਨਾ, ਕੀਰਤਨ ਕਰਨਾ ਤੇ ਰਾਮਦਾਸ ਦੀ ਅਗਵਾਈ ਵਿਚ ਚਲਦਿਆਂ ਸਿੱਖੀ ਨੂੰ ਪ੍ਰਫੁਲਤ ਕਰਨਾ। ਅਸਲੀਅਤ ਇਹ ਹੈ, ਜੋ ਮਨੁੱਖ ਸੂਰਜ ਦੀ ਵਿਦਾਇਗੀ ਸਮੇਂ ਉਦਾਸੀਨਤਾ ਵਿਚ ਅੱਖਾਂ ਨੂੰ ਹੰਝੂਆਂ ਨਾਲ ਭਰ ਲੈਂਦੇ ਹਨ, ਉਹ ਦਿਨ ਚੜ੍ਹੇ ਨੂੰ ਵੀ ਨਹੀਂ ਤੱਕ ਸਕਦੇ, ਇਸ ਲਈ ਮੇਰੇ ਜੋਤਿ ਨੂੰ ਰਾਮਦਾਸ ਵਿਚ ਤੱਕਣਾ।" ਇਹ ਸੁਣ ਕੇ ਤਮਾਮ ਸਿਖ ਸੰਗਤਾਂ ਮੋਹਰੀ ਸਮੇਤ ਗੁਰੂ ਰਾਮਦਾਸ ਜੀ ਦੀ ਚਰਨੀਂ ਆ ਲੱਗੀਆਂ। ਆਪ ੧ ਸਤੰਬਰ ੧੫੭੪ ਈ: ਨੂੰ ਗੋਇੰਦਵਾਲ ਵਿਖੇ ਜੋਤੀ ਜੋਤਿ ਸਮਾ ਗਏ। 'ਭੱਲ' ਕਵੀ ਦੇ ਸ਼ਬਦਾਂ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਪਵਿੱਤਰ ਕਰਣੀਆਂ—ਮੇਘ ਦੀਆਂ ਬੂੰਦਾਂ, ਬਸੰਤ ਦੇ ਫੁੱਲਾਂ ਤੇ ਸੂਰਜ ਦੀਆਂ ਰਿਸ਼ਮਾਂ ਵਾਂਙ ਬੇਅੰਦਾਜ਼ ਹਨ, ਅਸੀਂ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਹੀਂ ਜਾਣ ਸਕਦੇ :

**ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥**

*(ਪੰਨਾ ੧੩੯੬)*

# ਗੁਰੂ ਰਾਮਦਾਸ

ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਉ,
ਜਗਿ ਜਸ ਤੂਰੁ ਬਜਾਇਅਉ॥
ਗੁਰ ਰਾਮਦਾਸ ਕਲ੍ਹੁਚਰੈ,
ਤੈ ਅਭੈ ਅਮਰ ਪਦੁ ਪਾਇਅਉ॥

*(ਭੱਲਯ ਭੱਟ, ਪੰਨਾ ੧੩੯੭)*

ਬੈਠਾ ਸੋਢੀ ਪਾਤਿਸਾਹੁ,
ਰਾਮਦਾਸੁ ਸਤਿਗੁਰੂ ਕਹਾਵੈ।੪੭।੧।

*(ਭਾਈ ਗੁਰਦਾਸ)*

# ਗੁਰੂ ਰਾਮਦਾਸ

*ਗੁਰਗੱਦੀ*
**ਸਤੰਬਰ ੧੫੭੪ ਈ:**

*ਜੋਤੀ ਜੋਤਿ ਸਮਾਏ*
**ਸਤੰਬਰ ੧੫੮੧ ਈ:**

ਮਹਾਂ ਕਵੀ ਟੈਗੋਰ ਨੇ ਇਕ ਥਾਂ ਕਿਹਾ ਹੈ, "ਤੁਸੀਂ ਉਤਨਾ ਚਿਰ ਵਡੇ ਨਹੀਂ ਹੋ ਸਕਦੇ, ਜਿਤਨਾ ਚਿਰ ਆਜਜ਼ੀ ਜਾਂ ਹਲੀਮੀ ਵਿਚ ਵਡੇ ਨਾ ਹੋਵੋ।" ਗੁਰੂ ਰਾਮਦਾਸ ਜੀ ਦੀ ਵਡਿਆਈ ਦਾ ਰਾਜ਼ ਵੀ ਗ਼ਰੀਬੀ ਵਿਚ ਸਮਾਇਆ ਹੋਇਆ ਹੈ। ਨਿੰਮ੍ਰਤਾ, ਗ਼ਰੀਬੀ ਤੇ ਪਿਆਰ ਉਸ ਰਾਜਜੋਗ ਤਖ਼ਤ ਦੇ ਵਾਲੀ ਦੇ ਖ਼ਾਸ ਸ਼ਿੰਗਾਰੀ ਗਹਿਣੇ ਸਨ। ਉਹ ਉਸ ਦੀਨੀ ਤਖ਼ਤ ਦੇ ਮਾਲਕ ਹੁੰਦੇ ਹੋਏ ਵੀ ਆਪਣੀ ਦਾੜ੍ਹੀ ਨਾਲ ਮਹਾਂ ਪੁਰਸ਼ਾਂ ਦੇ ਚਰਨ ਝਾੜਨੇ ਪਸੰਦ ਕਰਦੇ ਸਨ। ਇਸੇ ਸਿਫ਼ਤ ਨੇ ਉਨ੍ਹਾਂ ਨੂੰ ਇਸ ਯੋਗ ਬਣਾਇਆ ਕਿ ਅੱਜ ਤਮਾਮ ਸਿਖ-ਸੰਸਾਰ ਆਪਣੇ ਕੇਂਦਰੀ ਧਰਮ-ਅਸਥਾਨ 'ਤੇ ਇਕੱਠਾ ਹੋ ਕੇ 'ਧੰਨ ਗੁਰੂ ਰਾਮਦਾਸ' ਕਹਿਣ ਵਿਚ ਇਕ ਸੁਆਦ ਮਹਿਸੂਸ ਕਰਦਾ ਹੈ। ਤਾਰਿਆਂ ਦੀ ਛਾਵੇਂ ਬੈਠ ਕੇ ਅਸਮਾਨੀ ਗੀਤਾਂ ਨਾਲ ਉਸ ਅਤੀ ਮਿੱਠੇ ਗੁਰੂ ਦੀ ਅਰਾਧਨਾ ਰੋਜ਼ਾਨਾ ਕੀਤੀ ਜਾਂਦੀ ਹੈ। ਉਹ ਅੰਦਰੋਂ ਬਾਹਰੋਂ ਪ੍ਰੇਮ ਦਾ ਮੁਜੱਸਮਾ ਸੀ, ਅਸੀਂ ਉਸ ਦੀ ਪਿਆਰ-ਭਰਪੂਰ ਸ਼ਖ਼ਸੀਅਤ ਦੇ ਦਰਸ਼ਨ ਉਸਦੀ ਮਧੁਰ ਬਾਣੀ ਵਿਚੋਂ ਕਰ ਸਕਦੇ ਹਾਂ। ਉਹ ਵਲਵਲੇ ਦਾ ਕਵੀ ਸੀ, ਪਿਆਰ ਦੀ ਬਿਹਬਲਤਾ ਵਿਚ ਉਹ ਛੰਦ-ਨੇਮਾਂ ਨੂੰ ਉਲੰਘ ਕੇ ਗਾਉਂਦਾ ਸੀ—ਬ੍ਰਿਹੁੰ ਦੇ ਗੀਤ, ਉਮਾਹ ਦੇ ਛੰਦ, ਪ੍ਰੇਮ ਦੀਆਂ ਬਾਂਗਾਂ। ਉਸ ਦੇ ਕੁਲ ਗੀਤ ੬੩੮ ਵੱਖ ਵੱਖ ੨੯ ਰਾਗਾਂ ਵਿਚ ਗਾਇਨ ਕੀਤੇ ਮਿਲਦੇ ਹਨ, ਅੱਜ ਵੀ ਅਸੀਂ ਉਨ੍ਹਾਂ ਵਿਚੋਂ ਉਸ ਦਾ ਰੰਗੀਲਾ ਪਿਆਰ-ਚਿੱਤ੍ਰ ਬਖ਼ੂਬੀ ਤੱਕ ਸਕਦੇ ਹਾਂ।

ਆਪ ਦਾ ਜਨਮ ਚੂਨਾ ਮੰਡੀ, ਲਾਹੌਰ ਵਿਖੇ ਹਰਿਦਾਸ ਜੀ ਦੇ ਘਰ ੨੪ ਸਤੰਬਰ ੧੫੩੪ ਈ: ਨੂੰ ਹੋਇਆ। ਬਚਪਨ ਦੀ ਅਵਸਥਾ ਗ਼ਰੀਬੀ ਨਾਲ ਖੇਲਾਂ ਖੇਲਦਿਆਂ ਗੁਜ਼ਰ ਗਈ। ਜੁਆਨ ਹੋ ਰਹੇ ਜੇਠੇ ਦੇ ਦਿਲ ਅੰਦਰ ਸਿਖ

ਸੰਗਤਾਂ ਦੇ ਮੇਲ-ਜੋਲ ਨਾਲ ਗੁਰੂ ਦੇ ਦਰਸ਼ਨ ਦਾ ਚਾਉ ਉਪਜ ਆਇਆ, ਇਹ ਵੀ ਲਾਹੌਰੋਂ ਚਲ ਗੋਇੰਦਵਾਲ ਆ ਠਹਿਰਿਆ। ਰੋਜ਼ਾਨਾ ਦੀਵਾਨਾਂ ਤੇ ਸਿਖ ਸੰਗਤਾਂ ਦੀਆਂ ਰੌਣਕਾਂ ਨੇ ਇਸ ਗ਼ਰੀਬ ਨੌਜੁਆਨ ਦਾ ਦਿਲ ਪਰਚਾ ਦਿਤਾ। ਜੇਠੇ ਨੇ ਸੋਚਿਆ ਉਸ 'ਜ਼ਹਿਰ ਕਹਿਰ' ਵਾਲੇ ਰਾਵੀ ਦੇ ਕਿਨਾਰੇ ਤੋਂ ਕੀ ਲੈਣਾ ਹੈ, ਇਥੇ ਬਿਆਸ ਦੇ ਸ਼ਾਂਤ ਕੰਢੇ 'ਤੇ ਨਵੀਂ ਆਬਾਦੀ ਵਿਚ ਆਬਾਦ ਹੋ ਜਾਣਾ ਠੀਕ ਹੈ।

ਵੇਹਲਾ ਰਹਿਣਾ ਅੱਛਾ ਨਾ ਸਮਝ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਨ ਦਾ ਵੀਚਾਰ ਬਣਾਇਆ, ਪ੍ਰਸ਼ਾਦ ਬੇਸ਼ਕ ਲੰਗਰੋਂ ਮਿਲ ਜਾਂਦਾ ਸੀ ਪਰ ਜੇਠਾ ਇਸ ਨੂੰ ਠੀਕ ਨਹੀਂ ਸਮਝਦਾ ਸੀ। ਹੁਣ ਜੇਠਾ ਦਸਾਂ-ਨਹੁੰਆਂ ਦੀ ਕਿਰਤ ਕਰਕੇ ਲੰਗਰ ਵਿਚ ਹਿੱਸਾ ਪਾਉਂਦਾ ਤਾਂ ਪ੍ਰਸ਼ਾਦ ਛਕਦਾ। ਦਿਨ ਭਰ ਘੁੰਗਣੀਆਂ ਵੇਚਣੀਆਂ ਤੇ ਸ਼ਾਮ ਸਵੇਰੇ ਗੁਰੂ ਦੇ ਦਰਬਾਰ ਦਾ ਪ੍ਰੇਮ-ਸੰਗੀਤ ਸੁਣਨਾ, ਜੇਠੇ ਦਾ ਰੋਜ਼ਾਨਾ ਕਰਤੱਵ ਸੀ। ਕਿਸੇ ਨੂੰ ਕੀ ਖ਼ਬਰ ਸੀ ਕਿ ਇਹ ਘੁੰਗਰਾਲੇ ਵਾਲਾਂ ਵਾਲਾ, ਗੋਇੰਦਵਾਲ ਦੀਆਂ ਗਲੀਆਂ ਵਿਚ ਘੁੰਗਣੀਆਂ ਵੇਚਣ ਵਾਲਾ ਗ਼ਰੀਬ ਮੁੰਡਾ, ਅਤੁੱਟ ਭੰਡਾਰਾਂ ਦਾ ਸੁਆਮੀ ਜਗਤ-ਪਰਸਿੱਧ ਗੁਰੂ ਹੋਵੇਗਾ।

ਇਕ ਦਿਨ ਗੁਰੂ ਅਮਰਦਾਸ ਜੀ ਆਪਣੀ ਲੜਕੀ ਭਾਨੀ ਦੀ ਸਗਾਈ ਲਈ ਘਰ ਵਿਚ ਵੀਚਾਰ ਕਰ ਰਹੇ ਸਨ। ਅਚਾਨਕ ਹੀ ਜੇਠਾ ਘੁੰਗਣੀਆਂ ਵੇਚਦਾ ਇਧਰ ਨਿਕਲ ਆਇਆ। ਗੁਰੂ ਜੀ ਭਾਨੀ ਜੀ ਦੀ ਮਾਤਾ ਤੋਂ ਸਹਿਜ-ਸੁਭਾਅ ਪੁੱਛ ਰਹੇ ਸਨ ਕਿ ਕਿਹੋ ਜਿਹੇ ਤੇ ਕਿੰਨੀ ਕੁ ਉਮਰ ਦੇ ਵਰ ਦੀ ਲੋੜ ਹੈ ? ਗਲੀ ਵਿਚ ਖਲੋਤੇ ਜੇਠੇ ਵਲ ਇਸ਼ਾਰਾ ਕਰਦਿਆਂ ਮਾਤਾ ਜੀ ਨੇ ਕਿਹਾ, "ਏਡਾ ਕੁ ਵਰ ਹੋਣਾ ਚਾਹੀਦਾ ਹੈ।" ਗੁਰੂ ਜੀ ਨੇ ਜੇਠੇ ਨੂੰ ਅੰਦਰ ਸੱਦ ਲਿਆ ਤੇ ਪੁਛਿਆ, "ਕਾਕਾ! ਤੇਰਾ ਕੀ ਨਾਂ ਹੈ ?" ਉਸ ਉੱਤਰ ਦਿੱਤਾ, "ਜੀ! ਮੇਰਾ ਨਾਮ ਜੇਠਾ ਹੈ।" ਗੁਰੂ ਜੀ ਨੇ ਗੰਭੀਰ ਹੋ ਕੇ ਆਖਿਆ, "ਇਹ ਸਚਮੁੱਚ ਹੀ ਜੇਠਾ (ਮਹਾਂ ਪੁਰਸ਼) ਹੈ।" ਮਾਤਾ ਨੇ ਫਿਰ ਕਿਹਾ, "ਸਾਨੂੰ ਇਡੇ ਕੁ ਵਰ ਦੀ ਲੋੜ ਹੈ।" ਗੁਰੂ ਅਮਰਦਾਸ ਜੀ ਨੇ ਮੁਸਕਰਾਂਦਿਆਂ ਕਿਹਾ, "ਇਸ ਜਿੱਡਾ ਵੱਡਾ ਤਾਂ ਫਿਰ ਇਹੋ ਹੀ ਹੈ, ਇਸੇ ਨਾਲ ਹੀ ਸਗਾਈ ਕਰ ਦਿੱਤੀ ਜਾਵੇਗੀ।" ਗੁਰੂ ਜੀ ਦੀ ਪਾਰਖੂ ਨਜ਼ਰ ਨੇ ਜਾਂਚ ਕੇ ਆਪਣੀ ਸਪੁੱਤਰੀ ਭਾਨੀ ਦੀ ਸਗਾਈ ਜੇਠੇ ਨਾਲ ਕਰ ਦਿੱਤੀ। ਗ਼ਰੀਬ ਯਤੀਮ ਜੇਠੇ ਨੂੰ ਪਵਿੱਤਰ ਆਚਰਣ ਦੀ ਯੋਗਤਾ ਦੇ ਕਾਰਨ 'ਨਿਥਾਂਵਿਆਂ ਦੇ ਥਾਂ' ਸਤਿਗੁਰੂ ਨੇ ਆਪਣੇ ਹੀ ਪਾਸ ਰਖ ਲਿਆ। ਇਉਂ ਜੇਠੇ ਦੀ ਜ਼ਿੰਦਗੀ ਦੇ ਨਵੇਂ ਅਧਿਆਇ ਦਾ ਆਰੰਭ ਹੋਇਆ।

ਭਾਨੀ ਤੇ ਜੇਠਾ ਦੋਵੇਂ ਪਤੀ ਪਤਨੀ, ਸਦਾ ਬਜ਼ੁਰਗ ਪਿਤਾ ਦੇ ਪਿਆਰ ਵਿਚ ਮਗਨ ਸੇਵਾ ਵਿਚ ਜੁਟੇ ਰਹਿੰਦੇ। ਇਸ ਯੋਗ ਮੇਲ ਨੂੰ ਵੇਖ ਕੇ ਸਤਿਗੁਰੂ ਬੜੇ ਪ੍ਰਸੰਨ ਹੋ ਰਹੇ ਸਨ। ਇਕ ਦਿਨ ਬੀਬੀ ਭਾਨੀ ਸਤਿਗੁਰੂ ਜੀ ਦਾ ਇਸ਼ਨਾਨ ਕਰਾ ਰਹੀ ਸੀ ਕਿ ਅਚਾਨਕ ਚੌਂਕੀ ਦਾ ਪਾਵਾ ਟੁਟ ਗਿਆ। 'ਪਿਤਾ ਜੀ ਨੂੰ ਕੋਈ ਤਕਲੀਫ਼ ਨਾ ਹੋਵੇ', ਇਸ ਖ਼ਿਆਲ ਨਾਲ ਭਾਨੀ ਜੀ ਨੇ ਛੇਤੀ ਕਰਕੇ ਆਪਣਾ ਹੱਥ ਉਸ ਚੌਂਕੀ ਹੇਠ ਦੇ ਦਿੱਤਾ। ਕੁਝ ਲਹੂ ਵਗ ਜਾਣ 'ਤੇ ਪਾਣੀ ਦਾ ਰੰਗ ਲਾਲ ਜੇਹਾ ਹੋ ਗਿਆ। ਗੁਰੂ ਜੀ ਨੇ ਇਹ ਵੇਖ ਕੇ ਕਿਹਾ, "ਬੇਟੀ! ਇਤਨਾ ਹੀ ਨਹੀਂ, ਸਿੱਖੀ ਦੇ ਬਾਗ ਨੂੰ ਸਿੰਜਣ ਲਈ ਤੈਨੂੰ ਹੋਰ ਵੀ ਕਾਫ਼ੀ ਖ਼ੂਨ ਵਹਾਉਣਾ ਪਵੇਗਾ।" ਭਾਨੀ ਜੀ ਨੇ ਕਿਹਾ, "ਪਿਤਾ ਜੀ! ਅਗਰ ਮੇਰਾ ਸਾਰਾ ਕੁਝ ਵੀ ਧਰਮ ਦੀ ਸੇਵਾ ਵਿਚ ਲਗ ਜਾਵੇ, ਮੈਨੂੰ ਹੋਰ ਕੀ ਚਾਹੀਦਾ ਹੈ।" ਪਿਤਾ ਇਹ ਗੱਲ ਸੁਣ ਕੇ ਬੜੇ ਪ੍ਰਸੰਨ ਹੋਏ।

ਇਨ੍ਹਾਂ ਹੀ ਦਿਨਾਂ ਵਿਚ ਬਾਉਲੀ ਦੀ ਕਾਰ-ਸੇਵਾ ਸ਼ੁਰੂ ਹੋ ਗਈ। ਜੇਠੇ ਨੇ ਜੁਆਈਪੁਣੇ ਦਾ ਖ਼ਿਆਲ ਛੱਡ ਕੇ ਇਸ ਖ਼ਿਦਮਤ ਵਿਚ ਆਪਣਾ ਤਨ ਮਨ ਲੀਨ ਕਰ ਦਿੱਤਾ। ਇਉਂ ਦਿਨ ਰਾਤ ਲੋਕ-ਲਾਜ ਦਾ ਖ਼ਿਆਲ ਪਾਸੇ ਰੱਖ ਕੇ ਆਪ ਟੋਕਰੀ ਢੋਂਦੇ ਰਹਿੰਦੇ। ਇਕ ਵਾਰ ਜੇਠਾ ਜੀ ਦਾ ਲਾਹੌਰੀ ਭਾਈਚਾਰਾ ਆਇਆ। ਉਨ੍ਹਾਂ ਆਪ ਦੇ ਸਿਰ 'ਤੇ ਗਾਰੇ ਦੀ ਟੋਕਰੀ ਵੇਖ ਕੇ ਕਈ ਤਾਅਨੇ ਮੇਹਣੇ ਦਿਤੇ, ਮਗਰ ਜੇਠਾ ਖ਼ਾਮੋਸ਼ ਰਿਹਾ। ਉਨ੍ਹਾਂ ਹੀ ਸੱਜਣਾਂ ਅੱਗੇ ਗੁਰੂ ਪਾਸ ਆ ਵਾ-ਵੇਲਾ ਕੀਤਾ ਕਿ "ਤੁਹਾਨੂੰ ਤਾਂ ਕੁਝ ਲੋਕ-ਲਾਜ ਦਾ ਖ਼ਿਆਲ ਚਾਹੀਦਾ ਹੈ, ਉਹ ਤੁਹਾਡਾ ਜੁਆਈ ਹੈ, ਤੁਸੀਂ ਉਸ ਪਾਸੋਂ ਟੋਕਰੀ ਢੁਆ ਕੇ ਸਾਡੀ ਕੁਲ ਨੂੰ ਲਾਜ ਲਾ ਰਹੇ ਹੋ।" ਗੁਰੂ ਜੀ ਨੇ ਹੱਸ ਕੇ ਕਿਹਾ, "ਭਾਈ! ਨਾਰਾਜ਼ ਨਾ ਹੋਵੋ, ਇਹ ਟੋਕਰੀ ਨਹੀਂ, ਇਹ ਤਾਂ ਰਾਜ-ਜੋਗ ਦਾ ਛੱਤਰ ਹੈ। ਜਨਤਾ ਦੇ ਦਿਲਾਂ ਦੀ ਬਾਦਸ਼ਾਹੀ ਟੋਕਰੀ ਢੋਣ ਵਾਲਿਆਂ ਨੂੰ ਹੀ ਮਿਲਦੀ ਹੈ। ਇਹ ਤੁਹਾਡੀ ਹੀ ਨਹੀਂ ਸਭ ਦੀ ਲਾਜ ਰਖੇਗਾ।"

ਸਮਾਂ ਲੰਘਦਾ ਗਿਆ, ਗੁਰੂ ਅਮਰਦਾਸ ਜੀ ਨੇ ਆਪਣਾ ਜਾ-ਨਸ਼ੀਨ ਚੁਣਨ ਲਈ ਸਿੱਖਾਂ ਦੀ ਪ੍ਰੀਖਿਆ ਸ਼ੁਰੂ ਕਰ ਦਿਤੀ। ਆਮ ਸੰਗਤਾਂ ਦਾ ਧਿਆਨ ਰਾਮੇ ਤੇ ਜੇਠੇ ਦੋਹਾਂ ਜਵਾਈਆਂ ਵਲ ਸੀ। ਗੁਰੂ ਜੀ ਨੇ ਦੋਹਾਂ ਨੂੰ ਉੱਚੇ ਥੜ੍ਹੇ ਬਣਾਉਣ ਲਈ ਕਿਹਾ। ਦੋਹਾਂ ਨੇ ਥੜ੍ਹੇ ਤਿਆਰ ਕੀਤੇ। ਮਗਰ ਆਪ ਜੀ ਨੇ ਇਹ ਨਾ ਪਸੰਦ ਕਰ ਕੇ ਢੁਆ ਦਿਤੇ। ਜੇਠੇ ਨੇ ਤਾਂ ਗੁਰੂ ਆਗਿਆ ਪਰਵਾਨ ਕਰ ਕੇ ਖੁਸ਼ੀ ਖੁਸ਼ੀ ਥੜ੍ਹਾ ਢਾਹ ਦਿੱਤਾ ਪਰ ਰਾਮੇ ਨੇ ਕੁਝ ਮਾਨਸਕ ਖੇਦ ਜਿਹਾ

ਮਹਿਸੂਸ ਕੀਤਾ। ਇਸ ਤਰ੍ਹਾਂ ਕਈ ਵੇਰ ਥੜ੍ਹੇ ਬਣੇ ਤੇ ਢਹੇ। ਕਿਉਂਕਿ ਗੁਰੂ ਜੀ ਦਾ ਅਸਲ ਮਨੋਰਥ ਤਾਂ ਜ਼ਿੰਦਗੀ ਦੀ ਮਜ਼ਬੂਤ ਉਸਾਰੀ ਅਤੇ ਢਹਿ ਦੀ ਪਰਖ ਕਰਨਾ ਸੀ। ਬਣੇ ਥੜ੍ਹੇ ਢਾਹੁੰਦਿਆਂ ਢਾਹੁੰਦਿਆਂ ਰਾਮੇ ਦਾ ਤਾਂ ਸਿਦਕ ਵੀ ਨਾਲ ਹੀ ਢਹਿ ਗਿਆ। ਆਖਣ ਲੱਗਾ, "ਤੁਸੀਂ ਬਿਰਧ ਹੋ ਜਾਣ ਦੇ ਕਾਰਨ ਆਪਣੀ ਦੱਸੀ ਗੱਲ ਭੁਲ ਜਾਂਦੇ ਹੋ, ਮੈਂ ਨਹੀਂ ਹੋਰ ਥੜ੍ਹਾ ਤਿਆਰ ਕਰ ਸਕਦਾ।" ਮਗਰ ਇਸ ਦੇ ਉਲਟ ਸ੍ਰੀ ਜੇਠਾ ਜੀ ਜਿਨ੍ਹਾਂ ਦੇ ਸਿਦਕ ਦੀ ਉਸਾਰੀ ਚੰਗੀ ਹੋ ਚੁੱਕੀ ਸੀ, ਸਦਾ ਏਹੋ ਉੱਤਰ ਦੇਂਦੇ ਸਨ, "ਪਾਤਸ਼ਾਹ! ਮੈਂ ਘੱਟ ਸਮਝ ਰਖਦਾ ਹਾਂ, ਆਪ ਦੀਆਂ ਵਿਉਂਤਾਂ ਨੂੰ ਸਹੀ ਸਮਝ ਨਹੀਂ ਸਕਦਾ, ਮਾਫ਼ ਕਰੋ, ਮੈਨੂੰ ਅਗੋਂ ਲਈ ਠੀਕ ਉਸਾਰੀ ਦੀ ਜਾਚ ਸਮਝਾ ਦਿਓ।"[1] ਆਖ਼ਰ ਗੁਰੂ ਜੀ ਨੇ ਜੇਠੇ ਦੀ ਸੇਵਾ ਤੇ ਨਿਮ੍ਰਤਾ ਨੂੰ ਵੇਖ ਕੇ ਉਸ ਨੂੰ ਗੱਦੀ ਸੌਂਪ ਦਿਤੀ ਤੇ ਸਾਰੀਆਂ ਸਿਖ ਸੰਗਤਾਂ ਨੂੰ ਉਨ੍ਹਾਂ ਦੇ ਚਰਨੀਂ ਲਾਇਆ।[2]

ਗੁਰੂ ਅਮਰਦਾਸ ਜੀ ਨੇ ਆਪਣੇ ਜੀਉਂਦਿਆਂ ਹੀ, ਜੋ ਜ਼ਮੀਨ ਅਕਬਰ ਬੀਬੀ ਭਾਨੀ ਦੇ ਨਾਮ ਲਗਵਾ ਗਿਆ ਸੀ, ਉਥੇ ੧੫੭੪ ਈ: ਵਿਚ 'ਗੁਰੂ ਕੇ ਚੱਕ' ਦੀ ਨਵੀਂ ਬਸਤੀ ਵਸਾਉਣੀ ਸ਼ੁਰੂ ਕਰ ਦਿੱਤੀ ਸੀ। ਕਿਉਂਕਿ ਸਮਾਜਕ ਵਿਚਾਰਾਂ ਦੇ ਮਤਭੇਦ ਹੋਣ ਕਾਰਨ ਬ੍ਰਾਹਮਣ ਤੇ ਸ਼ੇਖ਼, ਸਿੱਖਾਂ ਨੂੰ ਸਦਾ ਤੰਗ ਕੀਤਾ ਕਰਦੇ ਸਨ। ਉਨ੍ਹਾਂ ਦੇ ਪਾਣੀ ਭਰਨ ਵਾਲੇ ਘੜੇ ਤੇ ਮਸ਼ਕਾਂ ਭੰਨ ਪਾੜ ਦੇਂਦੇ ਸਨ। ਦੂਸਰੇ ਚੌਧਰੀ ਤੇ ਸਰਕਾਰੀ ਅਫ਼ਸਰ ਵੀ ਵਾਧੂ ਚੰਦਾ ਟੈਕਸ ਵਸੂਲਣਾ ਚਾਹੁੰਦੇ ਸਨ। ਇਨ੍ਹਾਂ ਗੱਲਾਂ ਨੂੰ ਮੁੱਖ ਰੱਖ ਕੇ ਨਵੀਂ ਆਬਾਦੀ ਵਸਾਉਣ ਦਾ ਫ਼ੈਸਲਾ ਕੀਤਾ ਗਿਆ। ਗੁਰੂ ਰਾਮਦਾਸ ਜੀ ਨੇ ਇਸ ਦੇ ਵਸਾਉਣ ਵਿਚ ਵਧੇਰੇ ਯਤਨ ਕੀਤੇ। ਬ੍ਰਾਹਮਣੀ ਸਮਾਜ ਦੇ ਛੇਕੇ ਹੋਏ ਸਭ ਗ਼ਰੀਬ ਕਿਰਤੀ ਲੋਕ ਇਸ ਥਾਂ ਆਣ ਵੱਸੇ ਤੇ ਦਿਨਾਂ ਵਿਚ ਹੀ ਜੰਗਲ ਵਿਚ ਮੰਗਲ ਲੱਗ ਗਿਆ।

ਇਤਿਹਾਸ ਵਿਚ ਜ਼ਿਕਰ ਆਇਆ ਹੈ ਕਿ ਗੁਰੂ ਜੀ ਨੇ ਅੱਡ ਅੱਡ ਕਿੱਤਿਆਂ ਵਾਲੀਆਂ ੫੨ ਜਾਤੀਆਂ ਦੇ ਲੋਕਾਂ ਨੂੰ ਇਸ 'ਗੁਰੂ ਕੇ ਚੱਕ' ਵਿਚ ਆਬਾਦ ਕੀਤਾ। ਅੱਜ ਵੀ ਮੋਚੀਆਂ ਦੀਆਂ ਦੁਕਾਨਾਂ ਇਸ ਗੱਲ ਦਾ ਸਬੂਤ ਹਨ ਕਿ ਪਹਿਲੇ ਪਹਿਲ ਗੁਰੂ ਜੀ ਨੇ ਆਪਣੇ ਦਰਬਾਰ ਦੇ ਪਾਸ ਗ਼ਰੀਬ ਲੋਕਾਂ ਨੂੰ ਹੀ ਮਾਣ ਬਖ਼ਸ਼ਿਆ, ਜੋ ਕਿ ਸਿਖ ਧਰਮ ਦਾ ਬੁਨਿਆਦੀ ਅਸੂਲ ਹੈ।

---

੧. ਹਮ ਭੂਲਿ ਬਿਗਾੜਹ ਦਿਨਸੁ ਰਾਤਿ, ਹਰਿ ਲਾਜ ਰਖਾਏ॥ *(ਆਸਾ ਮ: ੪ ਛੰਤ, ਪੰਨਾ ੪੫੦)*

੨. ਸਭ ਬਿਧਿ ਮਾਨ੍ਹਿਉ ਮਨੁ, ਤਬ ਹੀ ਭਯਉ ਪ੍ਰਸੰਨੁ ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥ *(ਸਵਈਏ ਮਹਲੇ ਚਉਥੇ ਕੇ, ਪੰਨਾ ੧੩੯੯)*

ਇਸ ਸਮੇਂ ਸਿੱਖੀ ਦਾ ਚਰਚਾ ਕਾਫ਼ੀ ਦੂਰ ਦੂਰ ਤਕ ਫੈਲ ਗਿਆ ਸੀ। ਇਸ ਨੂੰ ਜਥੇਬੰਦ ਕਰਨ ਲਈ ਕੇਂਦਰੀ ਧਰਮ-ਅਸਥਾਨ ਤੇ ਸਾਂਝੇ ਕੌਮੀ ਖ਼ਜ਼ਾਨੇ ਦੀ ਡਾਢੀ ਲੋੜ ਸੀ। ਇਸ ਕੰਮ ਲਈ ਗੁਰੂ ਰਾਮਦਾਸ ਜੀ ਨੇ ਮਸਨਦਾਂ ਕਾਇਮ ਕੀਤੀਆਂ। ਗੁਰੂ ਅਮਰਦਾਸ ਜੀ ਦੇ ਸਮੇਂ ਕਾਰ-ਵਿਹਾਰੀ ਸਿਖ ਹੀ ਜ਼ਿਆਦਾਤਰ ਪ੍ਰਚਾਰ ਦੀਆਂ ਜ਼ਿੰਮੇਵਾਰੀਆਂ ਦਾ ਕੰਮ ਨਿਭਾਇਆ ਕਰਦੇ ਸਨ, ਪਰ ਕੰਮ ਵਧ ਜਾਣ ਕਰਕੇ ਗੁਰੂ ਜੀ ਨੇ ਇਲਾਕੇਵਾਰ ਸਿਆਣੇ ਸਿਖ ਮੁਕੱਰਰ ਕਰ ਦਿਤੇ, ਜੋ ਪ੍ਰਚਾਰ ਵੀ ਕਰਨ ਤੇ ਨਾਲ ਨਾਲ ਦਸਵੰਧ ਫੰਡ ਵੀ ਇਕੱਤਰ ਕਰਦੇ ਰਹਿਣ। ਇਉਂ ਸਿੱਖੀ ਪ੍ਰਚਾਰ ਦਾ ਕੰਮ ਜ਼ੋਰ-ਸ਼ੋਰ ਨਾਲ ਹੋਣ ਲੱਗਾ। ਭਾਈ ਗੁਰਦਾਸ ਜੀ ਵਰਗੇ ਵਿਦਵਾਨ ਪੜ੍ਹੀ-ਲਿਖੀ ਜਨਤਾ ਵਿਚ ਸਿੱਖੀ ਚਮਨ ਦੀ ਸੁਗੰਧੀ ਮਹਿਕਾ ਰਹੇ ਸਨ ਤੇ ਭਾਈ ਹੰਦਾਲ ਵਰਗੇ ਸੱਜਣ ਆਮ ਜਨਤਾ ਵਿਚ ਸਿੱਖੀ ਦਾ ਸ਼ੌਕ ਪੈਦਾ ਕਰ ਰਹੇ ਸਨ।

ਸਿਖੀ ਪ੍ਰਚਾਰ ਦੇ ਦਿਨ-ਬ-ਦਿਨ ਵਧਣ ਨਾਲ 'ਗੁਰੂ ਕੇ ਚੱਕ' ਦੀ ਆਬਾਦੀ ਵੀ ਵਧਣ ਲੱਗੀ। ਇਹ ਇਕ ਅਜਿਹਾ ਨਗਰ ਸੀ ਜਿਥੇ ਹਰ ਇਕ ਦਾ ਵਸਣ ਨੂੰ ਜੀਅ ਕਰਦਾ ਸੀ ਕਿਉਂਕਿ ਇਥੇ ਹਰ ਇਕ ਨਾਲ ਸਮਭਾਵ ਦਾ ਵਰਤਾਉ ਕੀਤਾ ਜਾਂਦਾ ਸੀ ਤੇ ਨਾਲ ਹੀ ਦੋ ਵਕਤ ਜੀਵਨ ਦੀ ਖ਼ੁਰਾਕ ਕੀਰਤਨ ਤੇ ਭੋਜਨ ਦੀ ਦਾਤ ਵੰਡੀ ਜਾਂਦੀ ਸੀ, ਜੋ ਕਿ ਹੋਰ ਕਿਸੇ ਥਾਂ ਕਿਸੇ ਵੀ ਕੀਮਤ 'ਤੇ ਮਿਲਣੀ ਕਠਿਨ ਸੀ। ਇਸੇ ਕਰਕੇ ਇਥੇ ਜੋਗੀ, ਸੰਨਿਆਸੀ, ਵੈਰਾਗੀ ਵੀ ਕਈ ਦਿਨ ਆ ਡੇਰਾ ਜਮਾਈ ਰੱਖਦੇ ਸਨ। ਗੋਇੰਦਵਾਲ ਦੇ ਲੋਕਾਂ ਨੇ ਵੀ ਜਦੋਂ ਇਹ ਵੇਖਿਆ ਕਿ ਉਨ੍ਹਾਂ ਦੇ ਪਿਆਰ ਦਾ ਦੇਵਤਾ ਨਵੀਂ ਬਸਤੀ ਨੂੰ ਆਪਣੀ ਛੁਹ ਨਾਲ ਪ੍ਰਫੁਲਤ ਕਰ ਰਿਹਾ ਹੈ, ਤਾਂ ਉਹ ਵੀ ਸ਼ਾਹੀ ਸੜਕ ਦੀ ਆਬਾਦੀ ਨੂੰ ਛੱਡ ਕੇ ਗੁਰੂ ਦੇ ਚਰਨਾਂ ਵਿਚ ਆ ਗਏ। ਇਸੇ ਤਰ੍ਹਾਂ ਹੋਰ ਵਪਾਰੀ ਵੀ ਸ਼ਾਹੀ ਸੜਕ ਨਜ਼ਦੀਕ ਪੈਂਦੀ ਤੱਕ ਕੇ ਇਸੇ ਸੁਰੱਖਿਅਤ ਥਾਂ ਵਿਚ ਆ ਆਬਾਦ ਹੁੰਦੇ ਗਏ। ਇਸ ਨਵੀਂ ਸਾਂਝੀ ਬਸਤੀ ਦੇ ਕਾਰਣ ਗੁਰੂ ਰਾਮਦਾਸ ਜੀ ਦੀ ਆਲੇ-ਦੁਆਲੇ ਬੜੀ ਕੀਰਤ ਫੈਲ ਰਹੀ ਸੀ ਤੇ ਲੋਕਾਂ ਤਾਂ ਇਸ ਆਬਾਦੀ ਦਾ ਨਾਂ ਹੀ 'ਰਾਮਦਾਸਪੁਰਾ' ਪਾ ਦਿੱਤਾ ਸੀ।[੧]

ਮਗਰ ਬਾਵਜੂਦ ਇਤਨੀ ਸ਼ੁਹਰਤ ਤੇ ਠਾਠ-ਬਾਠ ਦੇ ਹੁੰਦਿਆਂ ਵੀ ਗੁਰੂ ਜੀ ਦੇ ਮਨ ਵਿਚ ਕਦੀ ਮਾਣ ਨਹੀਂ ਸੀ ਆਇਆ। ਉਹ ਸਦਾ ਹੀ ਗ਼ਰੀਬੀ

---

੧. ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ॥ *(ਫੁਨਹੇ ਮ: ੫, ਪੰਨਾ ੧੩੬੨)*

ਦੇ ਪੁੰਜ ਬਣੇ ਰਹੇ।[1] ਇਕ ਵੇਰ ਬਾਬਾ ਸਿਰੀ ਚੰਦ ਜੀ ਫਿਰਦੇ ਫਿਰਾਂਦੇ ਇਸ ਥਾਂ ਆ ਗਏ। ਆਪ ਜੀ ਦੀ ਲੰਮੀ ਦਾੜ੍ਹੀ ਵਲ ਵੇਖ ਕੇ ਹੱਸਦਿਆਂ ਕਿਹਾ, "ਪੁਰਖਾ! ਇਤਨੀ ਲੰਮੀ ਦਾੜ੍ਹੀ ਕਿਸ ਲਈ ਵਧਾਈ ਹੈ?" ਗੁਰੂ ਜੀ ਨੇ ਹੱਥ ਜੋੜ ਕੇ ਕਿਹਾ, "ਬਾਬਾ ਜੀ! ਇਹ ਆਪ ਜੈਸੇ ਮਹਾਂ ਪੁਰਸ਼ਾਂ ਦੇ ਪਵਿੱਤਰ ਚਰਨ ਸਾਫ਼ ਕਰਨ ਲਈ ਹੈ।" ਇਹ ਕਹਿ ਕੇ ਆਪ ਨੇ ਦਾੜ੍ਹੀ ਨਾਲ ਚਰਨ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਸਿਰੀ ਚੰਦ ਜੀ ਨੇ ਕਿਹਾ, "ਇਸੇ ਜਾਦੂਗਰ ਗ਼ਰੀਬੀ ਨੇ ਤਾਂ ਤੁਹਾਨੂੰ ਜੇਠਾ ਗੁਰੂ ਬਣਾਇਆ ਹੈ।"

ਇਸ ਤਰ੍ਹਾਂ 'ਰਾਜਜੋਗ' ਤਖ਼ਤ ਦਾ ਸੁਆਮੀ ਗੁਰੂ ਸਦਾ ਨਿਮ੍ਰਤਾ ਤੇ ਪਰਮੇਸ਼ਰ ਦੇ ਪਿਆਰ ਵਿਚ ਰੱਤਾ ਗੁਰਸਿੱਖਾਂ ਦੀ ਜੀਵਨ-ਅਗਵਾਈ ਕਰਦਾ ਰਿਹਾ। ਉਸ ਦੀ ਪਿਆਰ-ਭਿੰਨੀ ਸ਼ਖ਼ਸੀਅਤ ਨੇ ਹਰ ਦਿਲ ਨੂੰ ਆਪਣੇ ਵਲ ਖਿੱਚ ਲਿਆ। ਉਸਦੇ ਰੂਹਾਨੀ ਪ੍ਰੇਮ ਗੀਤ ਵਗਦੀ ਨਦੀ ਸਮਾਨ ਹਨ। ਕੀ ਹਿੰਦੂ ਕੀ ਮੁਸਲਮਾਨ, ਉਸ ਦੀ ਪਿਆਰ-ਨਗਰੀ ਵਿਚ ਵਸਣ ਦਾ ਫ਼ਖ਼ਰ ਮਹਿਸੂਸ ਕਰਦੇ ਸਨ। ਉਹ ਹਰ ਇਕ ਨੂੰ ਹੀ ਆਪਣਾ ਗੁਰੂ ਪ੍ਰਤੀਤ ਦੇਂਦਾ ਸੀ। ਉਸ ਦੀ ਨਿੱਘੀ ਆਤਮਾ ਦੇ ਪਾਸ ਪੁੱਜ ਕੇ ਨੀਵੇਂ ਤੇ ਨਿਤਾਣੇ ਮਨਾਂ ਵਿਚ ਵੀ ਚੇਤਨਤਾ ਤੇ ਪਿਆਰ ਦੀ ਚੰਗਿਆੜੀ ਬਲ ਉੱਠਦੀ ਸੀ। ਇਉਂ ਜਿਥੇ ਉਹ ਤਮਾਮ ਹਿੰਦੂ, ਮੁਸਲਮਾਨ ਤੇ ਸਿਖ, ਯਾਨੀ ਹਰ ਮਨੁੱਖ-ਮਾਤਰ ਦੇ ਪਿਆਰ ਦਾ ਕੇਂਦਰ ਬਣ ਰਿਹਾ ਸੀ, ਇਸੇ ਤਰ੍ਹਾਂ ਉਸ ਦੀ ਇਹ ਥਾਂ ਵੀ ਸਿੱਖੀ ਦਾ ਧੁਰਾ ਬਣੀ ਰਹੀ ਸੀ। ਇਸ ਤਰ੍ਹਾਂ ਉਸ ਸਿੱਖੀ ਦਾ ਕੇਂਦਰ (ਅੰਮ੍ਰਿਤਸਰ) ਥਾਪ ਕੇ ਇਸ ਲਹਿਰ ਨੂੰ ਬਹੁਤ ਤਕੜਿਆਂ ਕੀਤਾ। ਆਪਣੇ ਛੋਟੇ ਪੁੱਤਰ ਅਰਜਨ ਨੂੰ ਸਾਹਿਤ, ਸੰਗੀਤ ਤੇ ਸਭਿਆਚਾਰ ਵਿਚ ਸਿਆਣਾ ਬਣਾਉਣਾ ਆਪ ਦੀ ਲੰਮੀ ਨਦਰਿ ਦਾ ਸਿੱਟਾ ਸੀ। ਆਪ ਦੇ ਸਮੇਂ ਦੇ ਪ੍ਰਸਿੱਧ ਸਿਖ—ਭਾਈ ਗੁਰਦਾਸ, ਭਿਖਾਰੀ, ਮਹਾਂ ਨੰਦ, ਸਾਹਲੋ, ਚੰਦਰਭਾਨ, ਮਾਣਕ ਚੰਦ, ਗੁਰਮੁਖ, ਸੰਮਨ ਆਦਮ, ਸ਼ਾਹ, ਸੋਮਾ ਸ਼ਾਹ, ਰੂਪ ਰਾਮ, ਸੱਤਾ ਤੇ ਰਾਇ ਬਲਵੰਡ ਆਦਿ ਹੋਏ ਹਨ ਜਿਨ੍ਹਾਂ ਵੱਖ ਵੱਖ ਇਲਾਕਿਆਂ ਵਿਚ ਸਿੱਖੀ ਮਹਿਕ ਨੂੰ ਖਿਲਾਰਿਆ। ਆਪ ਜੀ ਦੇ ਪ੍ਰਿਥੀ ਚੰਦ, ਮਹਾਂਦੇਵ ਤੇ ਸ੍ਰੀ ਅਰਜਨ ਜੀ ਤਿੰਨ ਸਾਹਿਬਜ਼ਾਦੇ ਸਨ।

ਇਉਂ ਸਿਖ ਧਰਮ ਦੇ ਕੇਂਦਰ ਦੀਆਂ ਨੀਹਾਂ ਮਜ਼ਬੂਤ ਕਰਦੇ ਹੋਏ ਰਾਜ-ਜੋਗੀ ਗੁਰੂ ਰਾਮਦਾਸ, ਸ੍ਰੀ ਅਰਜਨ ਨੂੰ ਗੁਰਿਆਈ ਦੇ ਕੇ ੧ ਸਤੰਬਰ ੧੫੮੧ ਈ:

---

੧. ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ,
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥ *(ਗਉੜੀ ਮ: ੪, ਪੰਨਾ ੧੬੭)*

ਨੂੰ ਗੋਇੰਦਵਾਲ ਜੋਤੀ ਜੋਤਿ ਸਮਾ ਗਏ। ਪਰੰਤੂ ਪਾਰਬ੍ਰਹਮ ਕਰ ਕੇ ਨਮਸਕਾਰੇ ਜਾਣ ਵਾਲੇ ਉਸ ਗੁਰੂ ਦੀ ਧੰਨਤਾ ਦਾ ਨਾਦ ਅਜੇ ਤਕ ਸੁਣਾਈ ਦੇ ਰਿਹਾ ਹੈ:

**ਧੰਨੁ ਧੰਨੁ ਰਾਮਦਾਸ ਗੁਰੁ, ਜਿਨਿ ਸਿਰਿਆ ਤਿਨੈ ਸਵਾਰਿਆ॥**
**ਪੂਰੀ ਹੋਈ ਕਰਾਮਾਤਿ, ਆਪਿ ਸਿਰਜਣਹਾਰੈ ਧਾਰਿਆ॥**
**ਸਿਖੀ ਅਤੈ ਸੰਗਤੀ, ਪਾਰਬ੍ਰਹਮੁ ਕਰਿ ਨਮਸਕਾਰਿਆ॥**
**ਅਟਲੁ ਅਥਾਹੁ, ਅਤੋਲੁ ਤੂ, ਤੇਰਾ ਅੰਤੁ ਨ ਪਾਰਾਵਾਰਿਆ॥**

*(ਰਾਮਕਲੀ ਕੀ ਵਾਰ, ਪੰਨਾ ੯੬੮)*

# ਗੁਰੂ ਅਰਜਨ ਦੇਵ

ਜਪੵਉ ਜਿਨ੍ ਅਰਜੁਨ ਦੇਵ ਗੁਰੂ,
ਫਿਰਿ ਸੰਕਟ ਜੋਨਿ ਗਰਭ ਨ ਆਯਉ॥

*(ਮਥਰਾ ਭੱਟ, ਪੰਨਾ ੧੪੦੯)*

ਸਬਦੁ ਸੁਰਤਿ ਲਿਵ ਮ੍ਰਿਗ ਜਿਉ,
ਭੀੜ ਪਈ ਚਿਤਿ ਅਵਰੁ ਨ ਆਣੀ।
... ... ... ...
ਗੁਰ ਅਰਜਨ ਵਿਟਹੁ ਕੁਰਬਾਣੀ।੨੩।੨੪।

*(ਭਾਈ ਗੁਰਦਾਸ)*

# ਗੁਰੂ ਅਰਜਨ ਦੇਵ

*ਗੁਰਗੱਦੀ* | *ਜੋਤੀ ਜੋਤਿ ਸਮਾਏ*
**ਸਤੰਬਰ ੧੫੮੧ ਈ:** | **ਮਈ ੧੬੦੬ ਈ:**

ਸੰਸਾਰ ਇਕ ਰਣਖੇਤਰ ਹੈ, ਇਸ ਦੰਗਲ ਵਿਚ ਫ਼ਤਹਿ ਪਾਉਣ ਵਾਲਾ ਘੁਲਾਟੀਆ ਹੀ ਸਤਿਕਾਰ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ, ਹੋਰ ਤਮਾਸ਼ਬੀਨ ਦੁਨੀਆ ਤਾਂ ਬਥੇਰੀ ਟੁਰੀ ਫਿਰਦੀ ਹੈ। ਗੁਰੂ ਅਰਜਨ ਦੇਵ ਜੀ ਇਸ ਰਣਭੂਮੀ ਦੇ ਵੱਡੇ ਜੇਤੂ ਸਨ,[੧] ਜਿਨ੍ਹਾਂ ਟੰਮਕ, ਭੇਰੀਆਂ ਦੀ ਗੂੰਜ ਵਿਚ ਮਰਦਾਨਾਵਾਰ ਲੜਦਿਆਂ ਸਬਰ ਸ਼ੁਕਰ ਦੀਆਂ ਬਾਂਹਵਾਂ ਨਾਲ ਜਬਰ ਨੂੰ ਢਾਹਿਆ। ਉਨ੍ਹਾਂ ਦੀ ਇਹ ਫ਼ਤਹਿ ਸੰਸਾਰ ਦੀ ਮਾਨਵਤਾ ਦੀ ਫ਼ਤਹਿ ਸੀ, ਤੇ ਪਸ਼ੂ-ਪਣ ਦੀ ਹਾਰ। ਮਨੁੱਖੀ ਜੀਵਨ ਦੇ ਹੁਨਰ ਨੂੰ ਜਿਸ ਤਰ੍ਹਾਂ ਉਨ੍ਹਾਂ ਕਮਾਲ 'ਤੇ ਪਹੁੰਚਾਇਆ, ਉਸ ਦੀ ਮਿਸਾਲ ਮਿਲਣੀ ਕਠਿਨ ਹੈ।

ਆਪ ਦਾ ਜਨਮ ਗੋਇੰਦਵਾਲ ੧੫ ਅਪ੍ਰੈਲ ੧੫੬੩ ਈ: ਨੂੰ ਗੁਰੂ ਰਾਮਦਾਸ ਜੀ ਦੇ ਘਰ ਹੋਇਆ। ਸੁਘੜ ਮਾਤਾ ਭਾਨੀ ਅਤੇ ਪਿਆਰ ਦੇ ਅਵਤਾਰ ਪਿਤਾ ਦੀ ਨਿਗਰਾਨੀ ਵਿਚ ਬਚਪਨ ਬਿਆਸ ਕੰਢੇ ਹੀ ਗੁਜ਼ਾਰਿਆ ਤੇ ਇਥੇ ਹੀ ਬਾਬਾ ਬੁੱਢਾ ਜੀ ਤੋਂ ਮੁੱਢਲੀ ਤਾਲੀਮ ਪਾਈ। ਬਾਣੀ ਰਚਣ ਦਾ ਆਪ ਨੂੰ ਬਚਪਨ ਤੋਂ ਹੀ ਸ਼ੌਕ ਸੀ।[੨] ਗੁਰੂ ਪਰਮੇਸ਼ਵਰ ਦੇ ਪਿਆਰ ਵਿਚ ਉਹ ਸਦਾ ਗੀਤ ਉਚਾਰਦੇ

---

੧. ਹਉ ਗੋਸਾਈ ਦਾ ਪਹਿਲਵਾਨੜਾ॥
ਮੈ ਗੁਰ ਮਿਲਿ ਉਚ ਦੁਮਾਲੜਾ॥
ਸਭ ਹੋਈ ਛਿੰਝ ਇਕਠੀਆ, ਦਯੁ ਬੈਠਾ ਵੇਖੈ ਆਪਿ ਜੀਉ॥੧੭॥
ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥
ਨਿਹਤੇ ਪੰਜਿ ਜੁਆਨ ਮੈ, ਗੁਰਿ ਥਾਪੀ ਦਿਤੀ ਕੰਡਿ ਜੀਉ॥੧੮॥
*(ਸਿਰੀ ਰਾਗ ਮ: ੫, ਪੰਨਾ ੭੪)*

੨. ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥
ਕਲ੍ਯ ਜੋੜਿ ਕਰ ਸੁਜਸੁ ਵਖਾਣਿਓ॥ *(ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੭)*

ਰਹਿੰਦੇ ਸਨ। ਗੁਰੂ ਰਾਮਦਾਸ ਜੀ ਦੇ ਇਨ੍ਹਾਂ ਤੋਂ ਦੋ ਹੋਰ ਵੱਡੇ ਪੁੱਤਰ ਵੀ ਸਨ, ਮਗਰ ਉਨ੍ਹਾਂ ਵਿਚੋਂ ਪ੍ਰਿਥੀਆ ਤਾਂ ਵੈਸੇ ਮਾਇਆਵਾਦੀ ਤੇ ਮਹਾਂਦੇਵ ਮਸਤ ਮਲੰਗ ਪਲਾਇਨਵਾਦੀ ਸੁਭਾਅ ਦਾ ਸੀ। ਇਸ ਲਈ ਉਨ੍ਹਾਂ ਆਪਣੇ ਛੋਟੇ ਪੁੱਤਰ ਅਰਜਨ ਨੂੰ ਹੀ ਗੁਰਿਆਈ ਦੇ ਯੋਗ ਸਮਝਿਆ। ਇਸ ਸਮੇਂ ਸਿੱਖੀ ਲਹਿਰ ਨੂੰ ਅਗਾਂਹ ਟੋਰਨ ਲਈ ਬੜੇ ਸਿਆਣੇ ਨੇਤਾ ਦੀ ਲੋੜ ਸੀ। ਚੂੰਕਿ ਮੱਧ ਪੰਜਾਬ ਅੰਦਰ ਸਿੱਖੀ ਦੀ ਤਾਕਤ ਚੌਗਿਰਦੇ ਕਰਤਾਰਪੁਰ, ਖਡੂਰ, ਗੋਇੰਦਵਾਲ, ਗੁਰੂ ਕਾ ਚੱਕ ਤੇ ਹੋਰ ਨਗਰਾਂ ਤੇ ਪਿੰਡਾਂ ਵਿਚ ਪਸਰੀ ਹੋਣ ਕਰਕੇ ਹਕੂਮਤ ਲਈ ਕੁਝ ਖ਼ਤਰਨਾਕ ਜਿਹੀ ਜਾਪਣ ਲੱਗ ਪਈ ਸੀ। ਬਾਬੇ ਨਾਨਕ ਦੇ ਕਰਤਾਰਪੁਰ ਦੇ ਸਾਂਝੀ ਖੇਤੀ-ਪ੍ਰਣਾਲੀ ਤੇ ਲੰਗਰ ਨੇ, ਗੁਰੂ ਅੰਗਦ ਦੇਵ ਜੀ ਦੀ ਪਾਠਸ਼ਾਲਾ ਤੇ ਮੱਲ-ਅਖਾੜੇ ਨੇ, ਗੁਰੂ ਅਮਰਦਾਸ ਜੀ ਦੀ ਜਨਤਕ ਭਲਾਈ ਲਈ ਲਾਏ ਸਾਂਝੇ ਲੰਗਰ ਅਤੇ ਬਾਉਲੀ ਨੇ ਤੇ ਗੁਰੂ ਰਾਮਦਾਸ ਜੀ ਵਲੋਂ ਕਿਰਤੀ ਸਮਾਜ ਦੇ ਛੋਟੇ ਲੋਕਾਂ ਲਈ ਵਸਾਈ ਨਵੀਂ ਬਸਤੀ ਨੇ ਆਮ ਜਨਤਾ ਦਾ ਦਿਲ ਜਿਤ ਲਿਆ ਸੀ, ਜਿਸ ਕਰਕੇ ਪੰਡਤ, ਸ਼ੇਖ ਤੇ ਤਪੇ ਜੋਗੀ ਇਸ ਵਡਿਆਈ ਨੂੰ ਨਾ ਜਰਦੇ, ਵਿਚੇ ਵਿਚ ਸੜ ਰਹੇ ਸਨ ਤੇ ਹਕੂਮਤ ਨੂੰ ਇਸ ਲਹਿਰ ਵਿਰੁੱਧ ਉਕਸਾ ਰਹੇ ਸਨ। ਸੋ ਅਜਿਹੀ ਅਵਸਥਾ ਵਿਚ ਦ੍ਰਿੜ੍ਹ ਇਰਾਦੇ ਵਾਲੇ ਪ੍ਰਬੀਨ ਕਰਮ-ਯੋਗੀ ਆਗੂ ਦੀ ਜ਼ਰੂਰਤ ਸੀ, ਜੋ ਆ ਰਹੀਆਂ ਰੁਕਾਵਟਾਂ ਨੂੰ ਪਾਸੇ ਕਰਕੇ ਇਸ ਇਨਕਲਾਬੀ ਲਹਿਰ ਨੂੰ ਅਗਾਂਹ ਵਧਾ ਸਕੇ। ਇਹ ਤਮਾਮ ਸਿਫ਼ਤਾਂ ਨੌਜਵਾਨ ਸ੍ਰੀ ਅਰਜਨ ਵਿਚ ਭਰਪੂਰ ਮਾਤਰਾ ਵਿਚ ਮੌਜੂਦ ਸਨ। ਜਿਸ ਕਰਕੇ ਆਪ ਨੂੰ ਗੱਦੀ ਦਿੱਤੀ ਗਈ।

ਜਿਸ ਸਮੇਂ ਆਪ ਨੂੰ ਗੱਦੀ 'ਤੇ ਬਿਠਾਇਆ ਗਿਆ ਤਾਂ ਪ੍ਰਿਥੀਆ ਜੋ ਕਿ ਪਹਿਲੇ ਕਾਰ ਭੇਟ ਦਾ ਮਾਲਕ ਸੀ ਤੇ ਖ਼ਿਆਲ ਕਰਦਾ ਸੀ ਕਿ ਵੱਡਾ ਹੋਣ ਕਰਕੇ ਮੈਂ ਹੀ ਗੱਦੀ ਦਾ ਅਧਿਕਾਰੀ ਹਾਂ, ਉਸ ਨੇ ਬਹੁਤ ਝਗੜਾ ਪਾਇਆ। ਪਿਤਾ ਗੁਰੂ ਨੇ ਕਾਫ਼ੀ ਸਮਝਾਇਆ[1] ਪਰ ਉਹ ਨਾ ਮੰਨਿਆ। ਵੱਖਰੀ ਗੱਦੀ ਲਾ ਕੇ ਬੈਠ ਗਿਆ। ਖਿਮਾ ਦੇ ਸੁਆਮੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਵੱਡੇ ਭਾਈ ਲਈ ਸਭ ਕੁਝ ਛੱਡ ਕੇ ਆਪ ਬਾਹਰਵਾਰ ਚਲੇ ਜਾਣਾ ਯੋਗ ਸਮਝਿਆ, ਤਾਕਿ ਘਰੋਗੀ ਬਖੇੜਾ ਜ਼ਿਆਦਾ ਨਾ ਵਧੇ।

ਸਤਿਗੁਰੂ ਜੀ 'ਗੁਰੂ ਕੇ ਚੱਕ' ਤੋਂ ਦੋ ਢਾਈ ਮੀਲ ਬਾਹਰ ਆ ਗਏ, ਜਿਥੇ

---

੧. ਕਾਹੇ ਪੂਤ! ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ, ਤਿਨ ਸਿਉ ਝਗਰਤ ਪਾਪ॥ *(ਸਾਰੰਗ ਮ: ੪, ਪੰਨਾ ੧੨੦੦)*

ਕਿ ਅੱਜ-ਕੱਲ੍ਹ 'ਪਿਪਲੀ ਸਾਹਿਬ' ਗੁਰਦੁਆਰਾ ਹੈ। ਇਥੇ ਆਪ ਨੇ ਮਾਮੂਲੀ ਝੌਂਪੜੀ ਪਾ ਲਈ ਤੇ ਹੇਠਾਂ ਹੀ ਆਸਨ ਕਰ ਲਿਆ। ਆਪੇ ਪੀਹ ਕੇ ਪਕਾਉਣ ਲਈ ਛੋਲੇ ਤੇ ਚੱਕੀ ਲੈ ਆਂਦੀ। ਇਸ ਤਰ੍ਹਾਂ ਕੋਮਲਤਾ ਦਾ ਪੁੰਜ ਨੌਜਵਾਨ ਗੁਰੂ ਸਮਾਂ ਬਤੀਤ ਕਰਨ ਲੱਗਾ।[1] ਸ਼ਾਹੀ ਠਾਠ ਬਾਠ ਨਾਲੋਂ ਉਨ੍ਹਾਂ ਨੂੰ ਰੱਬੀ ਰੰਗ ਵਿਚ ਗ਼ਰੀਬੀ ਦਾ ਲਿਬਾਸ ਜ਼ਿਆਦਾ ਭਾਇਆ। ਲੋਕਾਂ ਆ ਹਮਦਰਦੀ ਕੀਤੀ ਕਿ ਜੀ! ਤੁਹਾਨੂੰ ਬੜਾ ਦੁਖ ਹੈ, ਸੰਕਟ ਹੈ। ਪਰ ਆਪ ਨੇ ਮੁਸਕਰਾਂਦਿਆਂ ਕਿਹਾ :

**ਰੂਖੋ ਭੋਜਨੁ ਭੂਮਿ ਸੈਨ ਸਖੀ, ਪ੍ਰਿਅ ਸੰਗਿ ਸੂਖਿ ਬਿਹਾਤ॥**

*(ਕਾਨੜਾ ਮ: ੫, ਪੰਨਾ ੧੩੦੬)*

ਪ੍ਰਿਥੀਏ ਵਲੋਂ ਨਿੱਕੇ ਮੋਟੇ ਅਫ਼ਸਰਾਂ ਨੂੰ ਉਕਸਾ ਕੇ ਤੇ ਰਿਸ਼ਵਤ ਦੇ ਦਿਵਾ ਕੇ ਸੁਲਬੀ ਖਾਂ ਤੇ ਸੁਲਹੀ ਖ਼ਾਂ ਵਗ਼ੈਰਾ ਨੂੰ ਚੜ੍ਹਾ ਕੇ ਲਿਆਉਣ ਦਾ ਯਤਨ ਵੀ ਕੀਤਾ ਗਿਆ, ਮਗਰ ਸਭ ਫ਼ਜ਼ੂਲ। ਸੰਗਤਾਂ ਬੜੀ ਸੋਚ ਕੀਤੀ, ਮਗਰ ਹਰਦਮ ਪ੍ਰਭੂ ਦੀ ਸੋਚ, ਰੱਬ ਦਾ ਚਿੰਤਨ ਕਰਨ ਵਾਲੇ ਸਤਿਗੁਰੂ ਨੇ ਇਉਂ ਕਿਹਾ :

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥**
**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥**
**ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥**
**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥** *(ਆਸਾ ਮ: ੫, ਪੰਨਾ ੩੭੧)*

ਆਖ਼ਰ ਇਹ ਸਾਰੀ ਵਿਰੋਧਤਾ ਆਪੇ ਠੰਢੀ ਪੈ ਗਈ।[2] ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਜੈਸੇ ਸਿਆਣੇ ਸਿੱਖਾਂ ਨੇ ਸੰਗਤਾਂ ਨੂੰ ਗੁਮਰਾਹ ਕਰਨ ਵਾਲੇ ਪ੍ਰਿਥੀਏ ਦੇ ਮਸੰਦਾਂ ਦੇ ਪ੍ਰਾਪੇਗੰਡੇ ਨੂੰ ਮਿਟਾ ਕੇ[3] ਤੇ ਸਿੱਖੀ ਦੀ ਘਰੋਗੀ ਲੜਾਈ ਨੂੰ ਖ਼ਤਮ ਕਰਕੇ ਮੁੜ ਜਥੇਬੰਦ ਕੀਤਾ। ਗੁਰੂ ਜੀ ਨੇ ਸਾਰੀ ਜਥੇਬੰਦੀ ਨੂੰ ਮਜ਼ਬੂਤ ਕਰਨ ਲਈ ਦਸਵੰਧ ਦੀ ਰੀਤਿ ਵੀ ਪ੍ਰਚਲਤ ਕੀਤੀ, ਤਾਕਿ ਲੋਕ-ਭਲਾਈ ਦੀਆਂ ਥਾਂਵਾਂ ਤਿਆਰ ਕੀਤੀਆਂ ਜਾ ਸਕਣ ਅਤੇ ਸਿੱਖੀ ਨੂੰ

---

੧. ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥
ਐਸੋ ਰਾਜੁ ਨ ਕਿਤੈ ਕਾਜਿ, ਜਿਤੁ ਨਹਿ ਤ੍ਰਿਪਤਾਏ॥
ਨਗਨ ਫਿਰਤ ਰੰਗਿ ਏਕ ਕੈ, ਓਹੁ ਸੋਭਾ ਪਾਏ॥ *(ਸੂਹੀ ਮ: ੫, ਪੰਨਾ ੭੪੫)*

੨. ਸੁਲਹੀ ਤੇ ਨਾਰਾਇਣ ਰਾਖੁ॥
ਸੁਲਹੀ ਕਾ ਹਾਥੁ ਕਹੀ ਨ ਪਹੁਚੈ, ਸੁਲਹੀ ਹੋਇ ਮੂਆ ਨਾਪਾਕੁ॥
*(ਬਿਲਾਵਲ ਮ: ੫, ਪੰਨਾ ੮੨੫)*

੩. ੩੬ਵੀਂ ਵਾਰ ਵਿਚ ਮੀਣਿਆਂ ਦੀਆਂ ਕੁਟਿਲ ਚਾਲਾਂ ਦਾ ਖੰਡਨ ਹੈ।

ਸਰਬ-ਵਿਆਪੀ ਬਣਾਇਆ ਜਾ ਸਕੇ।

ਇਸ ਤੋਂ ਬਾਅਦ ਉਹਨਾਂ ਕੇਂਦਰੀ ਪੰਜਾਬ ਵਿਚ ਸਾਰੇ ਦੌਰਾ ਕੀਤਾ ਤੇ ਲੋੜੀਂਦੀਆਂ ਥਾਵਾਂ 'ਤੇ ਧਰਮ-ਮੰਦਰ ਤੇ ਨਵੀਨ ਸਿਖ ਬਸਤੀਆਂ ਆਬਾਦ ਕਰਵਾਈਆਂ—ਲਾਹੌਰ ਵਿਖੇ ਬਾਉਲੀ, ਤਰਨ ਤਾਰਨ ਵਿਚ ਗ਼ਰੀਬ ਯਤੀਮਾਂ ਲਈ ਹਸਪਤਾਲ, ਗੁਰੂ ਕੇ ਚੱਕ ਵਿਖੇ ਸਰੋਵਰ ਤੇ ਬਾਗ਼ ਵਗ਼ੈਰਾ ਲਵਾਉਣ ਦਾ ਪ੍ਰਬੰਧ ਕੀਤਾ ਗਿਆ। ਇਥੇ ਹੀ ਉਨ੍ਹਾਂ ਪਵਿੱਤਰ ਸਰਵੋਰ ਦੇ ਵਿਚਕਾਰ ਵਿਕਸਤ ਕੰਵਲ ਵਾਂਙ ਸਾਂਝੇ ਹਰਿਮੰਦਰ ਦੀ ਬੁਨਿਆਦ ਰੱਖੀ। ਇਨ੍ਹਾਂ ਗੱਲਾਂ ਦੇ ਕਾਰਨ ਆਪ ਹਰਮਨ ਪਿਆਰੇ ਆਗੂ ਹੋ ਗਏ। ਭਾਵੇਂ ਉਸ ਸਮੇਂ ਮੁਗ਼ਲ ਬਾਦਸ਼ਾਹਾਂ ਵੀ ਟੈਕਸ ਦੇ ਰੂਪ ਵਿਚ ਪਬਲਿਕ-ਪੈਸਾ ਉਗਰਾਹ ਕੇ ਕਾਫ਼ੀ ਥਾਂ, ਟਿਕਾਣੇ ਬਣਾਏ ਸਨ ਮਗਰ ਉਹ ਸਾਰੇ ਦੇ ਸਾਰੇ ਜ਼ਾਤੀ ਲਾਭਾਂ ਲਈ ਸਨ। ਗੁਰੂ ਅਰਜਨ ਦੇਵ ਜੀ ਦੀਆਂ ਰਚੀਆਂ ਸਾਰੀਆਂ ਥਾਵਾਂ ਕੇਵਲ ਜਨਤਕ ਲਾਭਾਂ ਲਈ ਸਨ।

ਇਸ ਤਰ੍ਹਾਂ ਗੁਰੂ ਜੀ ਦੇ ਜਨਤਕ ਭਲਾਈ ਦੇ ਕੰਮ ਸਾਂਝੇ ਮੰਦਰ, ਲੰਗਰ, ਤਾਲ, ਹਸਪਤਾਲ, ਸ਼ਹਿਰ ਆਦਿ ਵਸਦੇ ਬਣਦੇ ਵੇਖ ਕੇ ਅਕਬਰ ਨੇ ਲੰਘਦਿਆਂ ਲੰਘਦਿਆਂ (ਨਵੰਬਰ, ੧੫੯੮ ਈ:) ਗੁਰੂ ਜੀ ਨਾਲ ਮੁਲਾਕਾਤ ਕਰਨੀ ਚਾਹੀ। ਬਾਦਸ਼ਾਹ ਆਪ ਆ ਕੇ ਕਰਤਾਰਪੁਰ ਮਿਲਿਆ ਤੇ ਦਰਸ਼ਨ ਕਰਕੇ ਪ੍ਰਸੰਨ ਹੋਇਆ, ਖ਼ਾਸ ਕਰਕੇ ਸੰਗ੍ਰਹਿ ਕੀਤੇ ਜਾ ਰਹੇ ਆਦਿ ਗ੍ਰੰਥ ਦੀ ਇਲਾਹੀ ਬਾਣੀ ਸੁਣ ਕੇ ਉਸ ਨੂੰ ਬਹੁਤ ਖ਼ੁਸ਼ੀ ਹੋਈ। ਉਸ ਕਿਹਾ, "ਮੇਰੇ ਲਾਇਕ ਕੋਈ ਖਿਦਮਤ ?" ਗੁਰੂ ਅਰਜਨ ਦੇਵ ਜੋ ਹੁਣੇ ਇਲਾਕੇ ਦਾ ਦੌਰਾ ਕਰਕੇ ਆਏ ਸਨ, ਨੇ ਕਿਹਾ, ਬਾਰਸ਼ ਨਾ ਹੋਣ ਕਰਕੇ ਤੇ ਸ਼ਾਹੀ ਫ਼ੌਜ ਦੇ ਲਾਂਘੇ ਕਰਕੇ ਫ਼ਸਲ ਬਹੁਤ ਘਟ ਹੋਈ ਹੈ, ਇਸ ਲਈ ਕਿਸਾਨਾਂ ਦਾ ਮਾਮਲਾ ਮੁਆਫ਼ ਕਰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਕਾਫ਼ੀ ਮਾਮਲਾ ਮੁਆਫ਼ ਕਰ ਦਿੱਤਾ ਗਿਆ, ਜਿਸ ਨਾਲ ਗੁਰੂ ਜੀ ਦਾ ਇਲਾਕੇ ਵਿਚ ਖ਼ੂਬ ਜਸ ਫੈਲਿਆ।

ਇਸ ਸਮੇਂ 'ਗੁਰੂ ਕਾ ਚੱਕ' ਜਿਸ ਦਾ ਹੁਣ ਪ੍ਰਚਲਤ ਨਾਮ 'ਰਾਮਦਾਸ ਪੁਰ' ਹੋ ਗਿਆ ਸੀ, ਚੰਗੀ ਚੋਖੀ ਆਬਾਦੀ ਹੋ ਗਈ ਸੀ। ਗੁਰੂ ਜੀ ਨੇ ਆਰਥਿਕ ਲਾਭਾਂ ਨੂੰ ਸਾਹਮਣੇ ਰੱਖ ਕੇ ਸਿੱਖਾਂ ਵਿਚ ਵਪਾਰ ਦਾ ਕੰਮ ਵੀ ਚਾਲੂ ਕਰਵਾਇਆ। ਇਸ ਤੋਂ ਇਲਾਵਾ ਉਨ੍ਹਾਂ ਸਾਹਿਤ ਤੇ ਸੰਗੀਤ ਲਈ ਸਿੱਖਾਂ ਵਿਚ ਭਾਰੀ ਦਿਲਚਸਪੀ ਪੈਦਾ ਕੀਤੀ। ਗੁਰੂ ਜੀ ਵੀ ਚੰਗੇ ਕਵੀ ਤੇ ਗਵੱਈਏ ਸਨ। ੩੦ ਰਾਗਾਂ ਵਿਚ ਆਪ ਦੀ ਬਾਣੀ ਮਿਲਦੀ ਹੈ। ਉਨ੍ਹਾਂ ਸਿੱਖਾਂ ਨੂੰ ਵੀ ਕੀਰਤਨ ਦਾ ਹੁਨਰ ਸਿਖਾਇਆ। ਇਸ ਤੋਂ ਪਹਿਲਾਂ ਕੇਵਲ ਰਬਾਬੀ ਹੀ ਕੀਰਤਨ ਕਰਦੇ

ਸਨ। ਇਸ ਉਪਕਾਰ ਤੋਂ ਇਲਾਵਾ ਸਭ ਤੋਂ ਵੱਡਾ ਕੰਮ ਜੋ ਗੁਰੂ ਅਰਜਨ ਦੇਵ ਜੀ ਨੇ ਕੀਤਾ, ਉਹ 'ਗੁਰਬਾਣੀ ਦਾ ਸੰਗ੍ਰਹਿ'—ਸ੍ਰੀ ਆਦਿ ਗ੍ਰੰਥ ਜੀ ਦੀ ਰਚਨਾ ਹੈ[੧], ਜਿਸ 'ਤੇ ਤਮਾਮ ਸਿਖ ਧਰਮ ਨਿਰਭਰ ਹੈ। ਸਿੱਖੀ ਦੀ ਕਹਾਣੀ ਗੁਰਬਾਣੀ ਤੇ ਕੁਰਬਾਨੀ ਦਾ ਨਤੀਜਾ ਹੈ, ਇਸ ਬਾਣੀ ਤੇ ਕੁਰਬਾਨੀ ਦਾ ਬਾਨੀ ਗੁਰੂ ਅਰਜਨ ਸੀ। ਉਹ ਆਪ ਕਵੀ ਸੀ, ਜ਼ਿੰਦਗੀ ਦਾ ਕਵੀ। ਉਸ ਦੀ ਰਚਨਾ ਵਿਚ ਸਰਲਤਾ, ਸਪਸ਼ਟਤਾ ਤੇ ਸੰਤੁਸ਼ਟਤਾ ਵਧੇਰੇ ਪਾਈ ਜਾਂਦੀ ਹੈ। ਉਸ ਦੀਆਂ ਰਚਨਾਵਾਂ ਵਿਚੋਂ 'ਸੁਖਮਨੀ' ਜ਼ਿਆਦਾ ਪਰਸਿੱਧ ਹੈ। ਇਕ ਸਿੰਧੀ ਵਿਦਵਾਨ ਸਾਧੂ ਟੀ.ਐਲ. ਵਿਸਵਾਨੀ ਨੇ ਕਿਹਾ ਹੈ, "ਅਸੀਂ ਲੋਕ ਵੀਹਵੀਂ ਸਦੀ 'ਤੇ ਬੜਾ ਨਾਜ਼ ਕਰਦੇ ਹਾਂ ਪਰ ਅਸਲੀਅਤ ਇਹ ਹੈ ਕਿ ਅਸੀਂ ਗੁਰੂ ਅਰਜਨ ਜੀ ਅਗੇ ਬਿਲਕੁਲ ਹੇਚ ਹਾਂ। ਉਨ੍ਹਾਂ ਦੀ 'ਸੁਖਮਨੀ' ਜ਼ਿੰਦਗੀ ਦੀਆਂ ਗੁੰਝਲਾਂ ਦਾ ਅਮਲੀ ਹੱਲ ਦੱਸਦੀ ਹੈ,ਜੋ ਸ਼ਰ੍ਹਾ ਸ਼ਰੀਅਤ ਤੇ ਫੋਕੀ ਵਾਲ ਦੀ ਖੱਲ-ਲਾਹੂ ਗਿਆਨ ਚਰਚਾ ਤੋਂ ਰਹਿਤ ਹੈ। ਸਿੰਧ ਦੇ ਕੁਝ ਕਾਲਜਾਂ ਲਈ ਮੈਥੋਂ ਧਰਮ-ਵਿਦਿਆ ਦਾ ਕੋਰਸ ਪੁਛਿਆ ਗਿਆ ਹੈ। ਮੇਰੀ ਤਜਵੀਜ਼ ਅਨੁਸਾਰ 'ਸੁਖਮਨੀ' ਸਭ ਤੋਂ ਬੇਹਤਰੀਨ ਰਚਨਾ ਹੈ।"

ਗੁਰੂ ਸਾਹਿਬ ਦੀ ਰਚਨਾ 'ਚ ੨੩੧੨ ਸ਼ਬਦ ਮਿਲਦੇ ਹਨ, ਤਕਰੀਬਨ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦਾ ਅੱਧਾ ਭਾਗ। ਉਹਨਾਂ ਸਾਰੇ ਗੁਰੂਆਂ ਦੀ ਬਾਣੀ ਸੰਗ੍ਰਹਿ ਕਰਨ ਤੋਂ ਇਲਾਵਾ ਹਿੰਦੁਸਤਾਨ ਭਰ ਦੇ ਸੰਤਾਂ ਮਹਾਂਪੁਰਸ਼ਾਂ, ਭਗਤਾਂ ਦੇ ਵੀਚਾਰਾਂ ਨੂੰ ਵੀ ਇਕੱਠਿਆਂ ਕੀਤਾ। ਫ਼ਰੀਦ (ਪੰਜਾਬ), ਕਬੀਰ (ਯੂ.ਪੀ.), ਬੇਣੀ (ਬਿਹਾਰ), ਨਾਮਦੇਵ, ਤ੍ਰਿਲੋਚਨ (ਮਹਾਂਰਾਸ਼ਟਰ), ਪੀਪਾ (ਗੁਜਰਾਤ), ਸਧਨਾ (ਸਿੰਧ), ਜੈਦੇਵ (ਬੰਗਾਲ), ਸੈਣ ਤੇ ਭੀਖਨ (ਰਾਜਪੂਤਾਨਾ); ਮੁੱਕਦੀ ਗੱਲ ਹਿੰਦੁਸਤਾਨ ਵਿਚ ਫੈਲੀ ਭਗਤੀ ਲਹਿਰ ਦਾ ਤਮਾਮ ਤੱਤ ਨਚੋੜ ਇਕ ਥਾਂ ਇਕੱਠਾ ਕਰਕੇ ਬੀੜ ਰਚੀ ਗਈ ਤਾਕਿ ਸਾਰੀ ਮਨੁੱਖਤਾ ਵਿਚੋਂ ਵੈਰ ਵਿਰੋਧ ਮਿਟਾ ਕੇ ਵੀਚਾਰਾਂ ਦੀ ਸਾਂਝ ਪੈਦਾ ਕੀਤੀ ਜਾ ਸਕੇ। ਸਾਹਿਤਕ ਖੇਤਰ ਵਿਚ ਵੀ ਇਹ ਇਕ ਅਨੋਖਾ ਅਤੇ ਨਿਰਾਲਾ ਤਜਰਬਾ ਸੀ ਕਿ ਅਧਿਆਤਮਵਾਦ ਦੇ ਵਿਸ਼ੇ 'ਤੇ ਵੱਖ ਵੱਖ ਅਨੁਭਵੀ ਮਹਾਂ ਪੁਰਖਾਂ ਦੇ ਬਚਨ ਇਕ ਥਾਂ ਸੰਕਲਿਤ ਕੀਤੇ ਜਾਣ। ਇਹ ਨਵੀਂ ਪ੍ਰਣਾਲੀ ਦੀ ਕਾਢ ਸੀ।

ਇਸੇ ਤਰ੍ਹਾਂ ਉਨ੍ਹਾਂ ਮਨੁੱਖ-ਮਾਤਰ ਲਈ ਇਕ ਸਾਂਝਾ ਮੰਦਰ ਤਿਆਰ ਕੀਤਾ, ਜਿਸ ਵਿਚ ਅੱਜ ਵੀ ਮੁਸਲਮਾਨ ਰਬਾਬੀ ਕੀਰਤਨ ਕਰਦਾ, ਹਿੰਦੂ ਪ੍ਰਸ਼ਾਦ ਤੇ

---

੧. ਤਖਤੁ ਬਖਤੁ ਲੈ ਮਲਿਆ, ਸਬਦ ਸੁਰਤਿ ਵਾਪਾਰਿ ਸਮਤਾ।
ਗੁਰਬਾਣੀ ਭੰਡਾਰੁ ਭਰਿ, ਕੀਰਤਨੁ ਕਥਾ ਰਹੈ ਰੰਗ ਰਤਾ।੧੯।੨੪। *(ਭਾਈ ਗੁਰਦਾਸ)*

ਫੂਲ ਲਿਆਉਂਦਾ ਅਤੇ ਸਿਖ ਚੌਰ ਝੁਲਾਉਂਦਾ, ਪਾਠ ਸੁਣਾਉਂਦਾ; ਯਾਨੀ ਸਾਰੇ ਧਰਮੀ ਇਕ ਥਾਂ ਇਕੱਤਰ ਹੋਏ ਵੇਖੇ ਜਾ ਸਕਦੇ ਹਨ। ਇਉਂ ਉਨ੍ਹਾਂ ਮਨੁੱਖ-ਮਾਤਰ ਨੂੰ ਇਕ ਵਿਚਾਰ ਲੜੀ ਵਿਚ ਪ੍ਰੋਣ ਲਈ ਇਕ ਸਾਂਝਾ ਪੂਜਨੀਕ ਧਰਮ-ਗ੍ਰੰਥ ਤਿਆਰ ਕੀਤਾ। ਗੁਰੂ ਗ੍ਰੰਥ ਸਾਹਿਬ ਸਭ ਤੋਂ ਉੱਤਮ ਧਰਮ-ਰਚਨਾ ਹੈ, ਜਿਸ ਵਿਚ ਜੀਵਨ-ਜਾਚ ਦੀ ਕਲਾ ਨੂੰ ਬੜੀ ਖ਼ੂਬੀ ਨਾਲ ਸਮਝਾਇਆ ਗਿਆ ਹੈ। ਇਸ ਦੀ ਡੂੰਘੀ ਫ਼ਿਲਾਸਫ਼ੀ, ਧਾਰਮਕ ਸਰਲਤਾ, ਸੰਗੀਤਕ ਵਿਸਮਾਦ, ਭਾਸ਼ਾਈ ਵਚਿਤ੍ਰਤਾ, ਸਾਹਿਤਕ ਉੱਚਤਾ ਤੇ ਗੰਭੀਰ ਅਨੁਭਵ ਵਾਚਣ-ਯੋਗ ਹੈ। ਇਹ ਸਿੱਖੀ ਦਾ ਮੈਖ਼ਾਨਾ ਹੈ, ਜਿਸ ਤੋਂ ਤਮਾਮ ਮਨੁੱਖਤਾ ਸਦਾ ਜੀਵਨ-ਮਸਤੀ ਹਾਸਲ ਕਰਦੀ ਰਹੇਗੀ। ਮਿ. ਰੋਬਰਟ ਬ੍ਰਕ ਨੇ ਕਿਹਾ ਕਿ ਕਵਿਤਾ ਪੜ੍ਹਨਾ, ਕਵਿਤਾ ਰਚਣਾ ਅਤੇ ਕਵਿਤਾ ਵਿਚ ਜੀਉਣਾ ਤਿੰਨ ਉੱਤਮ ਸੁਭਾਗ ਹਨ। ਗੁਰੂ ਅਰਜਨ ਦੇਵ ਜੀ ਵਿਚ ਇਹ ਤਿੰਨੇ ਸਿਫਤਾਂ ਸਨ, ਉਨ੍ਹਾਂ ਹੋਰਾਂ ਦੀ ਰੂਹਾਨੀ ਕਵਿਤਾ ਸੰਪਾਦਨ ਕੀਤੀ, ਆਪ ਲਿਖੀ ਤੇ ਇਸ ਕਵੀ-ਨਾਦ ਦੀ ਮਨੋਹਰ ਮਸਤੀ ਵਿਚ ਜ਼ਿੰਦਗੀ ਵੀ ਬਸਰ ਕੀਤੀ। ਇਸੇ ਲਈ ਉਨ੍ਹਾਂ ਦੇ ਨਾਨਾ ਗੁਰੂ ਅਮਰਦਾਸ ਜੀ ਨੇ ਆਪ ਨੂੰ ਬਚਪਨ ਵਿਚ ਹੀ 'ਕਵਿਤਾ ਦਾ ਮਲਾਹ' (ਦੋਹਤਾ, ਬਾਣੀ ਕਾ ਬੋਹਥਾ) ਕਹਿ ਕੇ ਸਲਾਹਿਆ ਸੀ।

ਇਸ ਮਲਾਹ ਨੇ ਬਾਣੀ ਦੇ ਬੇੜੇ ਵਿਚ ਬਿਠਾ ਕੇ ਮਨੁੱਖ ਦੀ ਜ਼ਿੰਦਗੀ ਨੂੰ ਭਰਮਾਂ, ਵਹਿਮਾਂ, ਕਮਜ਼ੋਰੀਆਂ ਅਤੇ ਗ਼ੁਲਾਮੀ ਦੀਆਂ ਘੁੰਮਣ-ਘੇਰੀਆਂ ਤੋਂ ਪਾਰ ਕੱਢਿਆ ਤੇ ਆਪਣੇ ਸਿੱਖਾਂ ਨੂੰ ਪਾਰ ਲੰਘਣ ਦੀ ਜਾਚ ਵੀ ਸਿਖਾਈ। ਦੀਰਘ ਦ੍ਰਿਸ਼ਟੀ ਤੋਂ ਕੰਮ ਲੈਂਦਿਆਂ ਆਪ ਨੇ ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਨੂੰ ਧਰਮ ਵਿਦਿਆ ਤੇ ਯੁੱਧ ਵਿਦਿਆ ਦੋਹਾਂ ਵਿਚ ਨਿਪੁੰਨ ਕੀਤਾ। ਆਪ ਜੀ ਦੇ ਸਮੇਂ ਪਰਸਿੱਧ ਸਿਖ—ਭਾਈ ਗੁਰਦਾਸ, ਬਿਧੀ ਚੰਦ, ਭਗਤੂ, ਬਹਿਲੋ, ਮੰਝ, ਤਿਲਕੂ, ਹੇਮਾ, ਕਲਿਆਣਾ, ਲੰਗਾਹ, ਜੇਠਾ, ਪਿਰਾਣਾ, ਬੁੱਧੂ, ਲੱਧਾ, ਕਮਲੀਆ, ਸੰਮਨ ਆਦਿ ਪਰਸਿੱਧ ਹੋਏ ਹਨ।

ਹਿੰਦੂ ਸਾਧੂ ਸੰਤ ਤੇ ਮੁਸਲਮਾਨ ਫ਼ਕੀਰ ਵੀ ਆਪ ਦੀ ਪਿਆਰ-ਛੋਹ ਲੈਣਾ ਪਸੰਦ ਕਰਦੇ ਹਨ। ਮਗਰ ਇਤਨੀ ਪਰਸਿੱਧੀ ਤੇ ਵਡਿਆਈ ਪ੍ਰਾਪਤ ਕਰ ਕੇ ਵੀ ਉਹ ਗ਼ਰੀਬੀ ਦਾ ਸੁਆਮੀ ਸਤਿਗੁਰੂ, ਸਦਾ ਆਪ ਨੂੰ ਤੁਛ ਨਾਚੀਜ਼ ਹੀ ਜ਼ਾਹਰ ਕਰਦਾ ਸੀ।[੧] ਇਕ ਵੇਰ ਰਬਾਬੀਆਂ ਨੇ ਧੀ ਦੀ ਸ਼ਾਦੀ ਕਰਨ ਲਈ ਆਪ

੧. ਛਛਾ ਛੋਹਰੇ ਦਾਸ ਤੁਮਾਰੇ॥
ਦਾਸ ਦਾਸਨ ਕੇ ਪਾਨੀਹਾਰੇ॥ *(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੪)*

ਪਾਸੋਂ ਕੁਝ ਧਨ ਮੰਗਿਆ। ਆਪ ਨੇ ਇਕ ਟਕਾ ਦੇ ਕੇ ਕਿਹਾ, "ਇਹ ਗੁਰੂ ਨਾਨਕ ਦੇ ਨਾਮ ਦਾ ਟਕਾ ਹੈ, ਜੋ ਪਾਰਬ੍ਰਹਮ ਦਾ ਸਿਖ ਸੀ। ਫਿਰ ਦੂਸਰਾ ਦਿੱਤਾ ਤੇ ਕਿਹਾ ਕਿ ਇਹ ਗੁਰੂ ਅੰਗਦ ਦੇਵ ਜੀ ਦੇ ਨਾਂ ਦਾ ਟਕਾ ਹੈ, ਜੋ ਗੁਰੂ ਨਾਨਕ ਦਾ ਪੂਰਨ ਸਿਖ ਸੀ। ਇਸ ਤਰ੍ਹਾਂ ਫਿਰ ਗੁਰੂ ਅਮਰਦਾਸ ਜੀ ਦਾ ਤੇ ਚੌਥਾ ਟਕਾ ਗੁਰੂ ਰਾਮਦਾਸ ਜੀ ਦੇ ਨਾਮ ਦਾ ਦਿੱਤਾ। ਇਹ ਟਕੇ ਦੇ ਕੇ ਫਿਰ ਅੱਧਾ ਟਕਾ ਦੇਂਦਿਆਂ, ਗੁਰੂ ਜੀ ਨੇ ਨਿਮ੍ਰਤਾ ਨਾਲ ਕਿਹਾ ਕਿ ਇਹ 'ਦਾਸ ਅਰਜਨ' ਦਾ ਅੱਧਾ ਟਕਾ ਹੈ ਜੋ ਕਿ ਅਜੇ ਅੱਧਾ ਕੁ ਸਿਖ ਬਣ ਸਕਿਆ ਹੈ।"

ਗੁਰੂ ਜੀ ਆਪਣੇ ਆਪ ਨੂੰ ਕਦੀ ਵੱਡਾ ਸਮਝ ਕੇ ਉਪਦੇਸ਼ ਨਹੀਂ ਸਨ ਕਰਦੇ, ਸਗੋਂ ਆਪਣੇ ਸਿੱਖਾਂ ਨੂੰ 'ਮਿੱਤਰ ਪਿਆਰੇ' ਆਖ ਕੇ, 'ਬੇਨਤੀ ਕਰਦਾ ਹਾਂ' ਹੀ ਕਿਹਾ ਕਰਦੇ ਸਨ ਤਾਕਿ ਪਿਆਰ ਦੇ ਜਜ਼ਬੇ ਵਿਚ ਲੀਨ ਹੋ ਕੇ ਕੋਈ ਸਿਖ ਆਪਣੇ ਆਪ ਨੂੰ ਪਿਛਾਂਹ ਨਾ ਰੱਖ ਸਕੇ।

**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥**

*(ਗਉੜੀ ਪੂਰਬੀ ਮ: ੫, ਪੰਨਾ ੧੩)*

**ਸੁਨਿ ਮੀਤਾ ਨਾਨਕੁ ਬਿਨਵੰਤਾ॥ ਸਾਧ ਜਨਾ ਕੀ ਅਚਰਜ ਕਥਾ॥**

*(ਗਉੜੀ ਸੁਖਮਨੀ ਮ: ੫, ਪੰਨਾ ੨੭੧)*

ਆਪ ਜਾ ਕੇ ਚਾਅ ਨਾਲ ਸਿਖ ਸੰਗਤਾਂ ਦੀ ਸੇਵਾ ਕਰਨਾ[੧], ਆਪ ਦਾ ਸੁਭਾਅ ਬਣ ਚੁੱਕਾ ਸੀ। ਕਹਿੰਦੇ ਹਨ ਇਕ ਸਮੇਂ ਪਿਸ਼ੌਰ ਦੀ ਸੰਗਤ ਆਈ ਤਾਂ ਆਪ ਮਹਲ ਗੰਗਾ ਜੀ ਨੂੰ ਨਾਲ ਲੈ ਕੇ ਲੱਸੀ ਤੇ ਪ੍ਰਸ਼ਾਦੇ ਖ਼ੁਦ ਲੈ ਗਏ ਤੇ ਉਨ੍ਹਾਂ ਨੂੰ ਗੁਰਦੁਆਰਾ ਪਿਪਲੀ ਸਾਹਿਬ ਪਾਸ ਜਾ ਛਕਾਏ। ਉਨ੍ਹਾਂ ਕਿਹਾ, "ਅਸੀਂ ਗੁਰੂ ਦੇ ਦਰਸ਼ਨ ਨੂੰ ਜਾਣਾ ਹੈ, ਆਪਣੇ ਸਾਮਾਨ ਜੋੜਿਆਂ ਆਦਿ ਪਾਸ ਕਿਸ ਨੂੰ ਬਿਠਾਈਏ ?" ਗੁਰੂ ਅਰਜਨ ਦੇਵ ਜੋ ਕਿ ਸੇਵਕ ਭੇਸ ਵਿਚ ਸਨ, ਨੇ ਕਿਹਾ ਕਿ ਮੈਂ ਤੁਹਾਡੇ ਜੋੜਿਆਂ ਦੀ ਰਾਖੀ ਕਰਦਾ ਹਾਂ। ਸੰਗਤ ਜਦੋਂ ਰਾਮਦਾਸਪੁਰੇ ਹਰਿਮੰਦਰ ਸਾਹਿਬ ਪੁੱਜੀ ਤਾਂ ਗੁਰੂ ਜੀ ਨੂੰ ਦਰਬਾਰ ਵਿਚ ਨਾ ਵੇਖ ਕੇ ਸੰਗਤਾਂ ਬੜੀਆਂ ਹੈਰਾਨ ਹੋਈਆਂ। ਬਾਬਾ ਬੁੱਢਾ ਜੀ ਨੇ ਕਿਹਾ ਕਿ ਭਾਈ! ਗੁਰੂ ਜੀ ਨੂੰ ਤਾਂ ਤੁਸੀਂ ਬਾਹਰ ਜੋੜਿਆਂ ਦੀ ਰਾਖੀ ਬਿਠਾ ਆਏ ਹੋ ਤੇ ਦਰਸ਼ਨ ਇਥੇ ਕਰਨ ਆਏ ਹੋ ? ਸੇਵਾ ਦੇ ਪੁੰਜ ਸਤਿਗੁਰੂ ਦਾ ਇਹ ਕੌਤਕ ਵੇਖ ਕੇ ਸੰਗਤਾਂ 'ਤੇ ਗਹਿਰਾ

---

੧. ਮੈ ਬਧੀ ਸਚੁ ਧਰਮਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥

*(ਸਿਰੀ ਰਾਗ ਮ: ੫, ਪੰਨਾ ੭੩)*

ਅਸਰ ਹੋਇਆ।

ਦਰਅਸਲ ਜੇ ਵੇਖਿਆ ਜਾਵੇ, ਗੁਰੂ ਅਰਜਨ ਦੇਵ ਜੀ ਦੀ ਜ਼ਿੰਦਗੀ ਸਾਰੀ ਦੀ ਸਾਰੀ ਲੋਕ-ਸੇਵਾ ਦੀ ਜ਼ਿੰਦਗੀ ਸੀ। ਉਨ੍ਹਾਂ ਮਨ ਦੀਆਂ ਸਰੀਰਕ ਲੋੜਾਂ ਲਈ ਲੰਗਰ, ਹਸਪਤਾਲ ਤੇ ਵਾਪਾਰ ਆਦਿ ਦਾ ਕੰਮ ਚਲਵਾਇਆ ਤੇ ਦਿਮਾਗ਼ੀ ਉੱਨਤੀ ਲਈ ਵਿਦਿਆ ਤੇ ਬਾਣੀ ਪੜ੍ਹਨ ਲਿਖਣ ਦਾ ਕੰਮ ਕਰਕੇ ਲੋਕਾਂ ਨੂੰ ਸਹੀ ਰੌਸ਼ਨੀ[1] ਦਿੱਤੀ ਤੇ ਦਿਲੀ ਸੰਤੁਸ਼ਟਤਾ ਲਈ ਸੰਗੀਤ, ਚਿਤ੍ਰਕਾਰੀ ਅਤੇ ਵਰਤੋਂ ਦੇ ਸਾਦੇ ਸਰਲ ਧਰਮ ਦੀ ਜਾਚ ਸਿਖਾਈ। ਉਨ੍ਹਾਂ ਦੀਆਂ ਹਰ ਪਹਿਲੂ 'ਤੇ ਕੀਤੀਆਂ ਉਪਕਾਰੀ ਕਰਣੀਆਂ ਦਾ ਤਮਾਮ ਹਿੰਦੂ ਮੁਸਲਮਾਨਾਂ 'ਤੇ ਡੂੰਘਾ ਅਸਰ ਪਿਆ ਤੇ ਉਹ ਵੀ ਗੁਰੂ ਜੀ ਦੇ ਸਿਖ ਆਣ ਹੋਏ, ਮਗਰ ਹਿੰਦੂ ਲੋਕਾਂ ਦਾ ਸਿਖ ਬਣਨਾ ਹਿੰਦੂ ਸਮਾਜ ਦੇ ਆਗੂ ਬ੍ਰਾਹਮਣਾਂ ਨੂੰ ਪਸੰਦ ਨਹੀਂ ਸੀ ਤੇ ਦੂਸਰੇ ਪਾਸੇ ਮੁਸਲਮਾਨਾਂ ਦਾ ਸਿੱਖੀ ਮਾਰਗ ਵਿਚ ਆਉਣਾ ਮਜ਼੍ਹਬੀ ਆਗੂ ਕਾਜ਼ੀ ਤੇ ਹਕੂਮਤ ਦੋਹਾਂ ਨੂੰ ਹੀ ਨਾ-ਪਸੰਦ ਸੀ।

ਅਕਬਰ ਦੇ ਸਮੇਂ ਕਾਜ਼ੀਆਂ ਕਈ ਵੇਰ ਇਸ ਗੱਲ ਦੀ ਸ਼ਿਕਾਇਤ ਕੀਤੀ, ਮਗਰ ਉਸ ਦਾ ਸੁਭਾਅ ਰਵਾਦਾਰੀ ਤੇ ਮਿਲਵਰਤਣ ਦਾ ਹੋਣ ਕਰਕੇ ਕਾਜ਼ੀਆਂ ਦਾ ਗ਼ਲਤ ਮਨੋਰਥ ਪੂਰਾ ਨਾ ਹੋ ਸਕਿਆ। ਜਿਸ ਸਮੇਂ ੧੬੦੫ ਈ: ਵਿਚ ਜਹਾਂਗੀਰ ਗੱਦੀ 'ਤੇ ਬੈਠਾ, ਕਾਜ਼ੀਆਂ ਮੁੱਲਾਵਾਂ ਇਸ ਦੇ ਕੰਨ ਭਰਨੇ ਸ਼ੁਰੂ ਕਰ ਦਿਤੇ। ਖ਼ਾਸ ਕਰਕੇ ਸ਼ੇਖ ਅਹਿਮਦ ਸਰਹੰਦੀ ਨੇ ਵਧੇਰੇ ਜ਼ਹਿਰ ਉਗਲੀ। ਇਹ ਸ਼ਰਾਬੀ ਤੇ ਅੱਯਾਸ਼ ਬਾਦਸ਼ਾਹ ਸੀ, ਇਸ ਨੇ ਅਕਬਰ ਦੀ ਨੀਤੀ ਦੇ ਉਲਟ ਤਅੱਸੁਬ ਤੋਂ ਕੰਮ ਲੈਣਾ ਸ਼ੁਰੂ ਕਰ ਦਿੱਤਾ ਤੇ ਅਕਬਰ ਦੇ ਹਮਦਰਦ ਤੇ ਸਾਂਝੀਵਾਲਤਾ ਦੇ ਸ਼ੈਦਾਈਆਂ ਨੂੰ ਵੀ ਇਸ ਕਤਲ ਕਰਵਾਇਆ ਤੇ ਸਿੱਖੀ ਦੀ ਇਨਕਲਾਬੀ ਲਹਿਰ ਵੱਲ ਵੀ ਇਸ ਦਾ ਧਿਆਨ ਦਿਵਾਇਆ ਗਿਆ ਤਾਕਿ ਇਸ ਨੂੰ ਛੇਤੀ ਤੋਂ ਛੇਤੀ ਦਬਾਇਆ ਜਾ ਸਕੇ। ਜਹਾਂਗੀਰ ਨੇ ਆਪਣੀ ਡਾਇਰੀ *ਤੁਜ਼ਕਿ ਜਹਾਂਗੀਰੀ* ਵਿਚ ਇਉਂ ਲਿਖਿਆ ਹੈ:

> "ਗੋਇੰਦਵਾਲ ਬਿਆਸ ਦੇ ਕੰਢੇ ਪੀਰਾਂ ਬਜ਼ੁਰਗਾਂ ਦੇ ਭੇਸ ਵਿਚ ਅਰਜਨ ਨਾਮ ਦਾ ਹਿੰਦੂ ਰਹਿੰਦਾ ਸੀ, ਇਸ ਬਹੁਤੇ ਸਾਰੇ ਭੋਲੇ-ਭਾਲੇ ਹਿੰਦੂਆਂ ਨੂੰ ਹੀ ਨਹੀਂ ਬਲਕਿ ਬੇ-ਸਮਝ ਮੁਸਲਮਾਨਾਂ ਨੂੰ ਵੀ ਆਪਣੀ ਸਿਖਿਆ ਦੇ ਸ਼ਰਧਾਲੂ ਬਣਾ ਕੇ ਬੜਾ ਜਲੌ ਤੇ ਵਡਿਆਈ ਬਣਾਈ ਹੋਈ ਸੀ, ਲੋਕ

---

੧. ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ॥
ਉਗਵਣਹੁ ਤੈ ਆਥਵਣਹੁ, ਚਹੁ ਚਕੀ ਕੀਅਨੁ ਲੋਆ॥ *(ਵਾਰ ਰਾਮਕਲੀ, ਪੰਨਾ ੯੬੮)*

ਉਸ ਨੂੰ 'ਗੁਰੂ' ਕਹਿੰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਗਰਮ ਸੀ। ਕਾਫ਼ੀ ਚਿਰ ਤੋਂ ਮੇਰੇ ਦਿਲ ਅੰਦਰ ਇਹ ਖ਼ਿਆਲ ਆ ਰਿਹਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਾਂ ਯਾ ਉਸ (ਗੁਰੂ ਅਰਜਨ) ਨੂੰ ਇਸਲਾਮ ਵਿਚ ਲੈ ਆਵਾਂ।"

"ਇਨ੍ਹਾਂ ਦਿਨਾਂ ਵਿਚ ਹੀ ਖੁਸਰੋ ਦਰਿਆ ਪਾਰ ਹੋਇਆ ਤੇ ਹਕੀਰ ਖੁਸਰੋ ਨੇ ਉਸ ਪਾਸ ਪੜਾਅ ਕੀਤਾ। ਉਸ ਨਾਲ ਮਿਲ ਕੇ ਕਈ ਗਿਣੀਆਂ-ਮਿੱਥੀਆਂ ਗੱਲਾਂ ਵੀ ਕੀਤੀਆਂ ਤੇ ਉਸ (ਗੁਰੂ ਅਰਜਨ) ਨੇ ਖੁਸਰੋ ਨੂੰ ਕੇਸਰ ਦਾ ਇਕ ਤਿਲਕ ਵੀ ਲਾਇਆ, ਜਿਸ ਨੂੰ ਹਿੰਦੂ ਲੋਕ ਚੰਗਾ ਸ਼ਗਨ ਜਾਣਦੇ ਹਨ। ਮੈਂ ਇਸ ਦੇ ਪ੍ਰਪੰਚ ਨੂੰ ਅਗੇ ਹੀ ਚੰਗੀ ਤਰ੍ਹਾਂ ਜਾਣਦਾ ਸਾਂ। ਜਦੋਂ ਮੈਂ ਇਹ ਸੁਣਿਆ ਤਾਂ ਇਹ ਹੁਕਮ ਦਿੱਤਾ ਕਿ ਉਸ (ਗੁਰੂ ਅਰਜਨ) ਨੂੰ ਹਾਜ਼ਰ ਕੀਤਾ ਜਾਵੇ, ਉਸ ਦੇ ਘਰ-ਬਾਰ ਤੇ ਬੱਚਿਆਂ ਨੂੰ ਮੁਰਤਜ਼ਾ ਖ਼ਾਂ ਦੇ ਹਵਾਲੇ ਕੀਤਾ ਜਾਵੇ ਤੇ ਬਾਕੀ ਮਾਲ-ਅਸਬਾਬ ਵੀ ਜ਼ਬਤ ਕਰ ਲਿਆ ਜਾਵੇ ਅਤੇ ਉਸ ਨੂੰ ਡਰਾ ਧਮਕਾ ਤੇ ਤਸੀਹੇ ਦੇ ਕੇ ਯਾਸਾ ਅਨੁਸਾਰ ਜਾਨੋਂ ਮਾਰ ਦਿੱਤਾ ਜਾਵੇ।"

ਇਹ ਹੈ ਜਹਾਂਗੀਰ ਦੀ ਆਪਣੀ ਲਿਖਤ ਜਿਸ ਦੀ ਰੌਸ਼ਨੀ ਵਿਚ ਅਸੀਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਸੌਖੀ ਤਰ੍ਹਾਂ ਜਾਣ ਸਕਦੇ ਹਾਂ। ਇਸ ਤੋਂ ਪਰਗਟ ਹੈ ਕਿ ਇਸ ਸੱਚ ਦੀ ਦੁਕਾਨ ਨੂੰ ਜੋ ਕਿ ਮੁਸਲਮਾਨਾਂ ਨੂੰ ਵੀ ਸਹੀ ਧਰਮ ਦੀ ਜਾਚ ਦੱਸਦੀ ਸੀ, ਜਹਾਂਗੀਰ 'ਝੂਠ ਦੀ ਦੁਕਾਨ' ਆਖ ਕੇ ਬੰਦ ਕਰਨਾ ਚਾਹੁੰਦਾ ਸੀ, ਮਗਰ ਉਸ ਨੂੰ ਕੋਈ ਬਹਾਨਾ ਨਹੀਂ ਸੀ ਮਿਲ ਰਿਹਾ। ਅਚਾਨਕ ਹੀ 'ਖੁਸਰੋ ਦੇ ਮੇਲ' ਨੂੰ ਰਾਜਨੀਤਕ ਸਾਜ਼ਸ਼ ਦੀ ਰੰਗਣ ਦੇ ਕੇ ਉਸ ਇਹ ਕੁਝ ਕਰਨ ਦਾ ਮੌਕਾ ਬਣਾ ਲਿਆ।

ਗੁਸਾਈਂ ਦੇ ਪਹਿਲਵਾਨ, ਗ਼ਰੀਬੀ ਦੀ ਗਦਾ ਤੇ ਨਿੰਮ੍ਰਤਾ ਦਾ ਦੁਧਾਰਾ ਖੰਡਾ ਰੱਖਣ ਵਾਲੇ ਜੀਵਨ-ਸੰਗ੍ਰਾਮੀਏ ਯੋਧੇ ਗੁਰੂ ਨੂੰ ਇਸ ਹੁਕਮ ਅਨੁਸਾਰ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਆਂਦਾ ਗਿਆ ਤੇ ਦਰਿਆ ਰਾਵੀ ਦੇ ਗਰਮ ਰੇਤ ਥਲ ਵਿਚ ਭੁੱਖਣ ਭਾਣੇ ਰੱਖ ਕੇ ਕਈ ਤਰ੍ਹਾਂ ਦੇ ਤਸੀਹੇ ਦੇ ਦੇ ਉਨ੍ਹਾਂ ਨੂੰ ਇਸਲਾਮ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ ਗਈ। ਮਗਰ ਗੁਰੂ ਅਰਜਨ ਦੇਵ ਜੀ ਨੇ ਸੰਸਾਰ ਨੂੰ ਇਹ ਦੱਸਣਾ ਸੀ ਕਿ ਇਹ ਬਾਬੇ ਨਾਨਕ ਦੀ ਚਲਾਈ ਸੱਚੀ ਲਹਿਰ—'ਸੱਚ ਦੀ ਦੁਕਾਨ' ਹੈ, 'ਝੂਠ ਦੀ ਦੁਕਾਨ' ਨਹੀਂ। ਇਸ ਲਈ ਆਪ ਨੇ ਸ਼ਹਾਦਤ ਦੇਣੀ ਪਰਵਾਨ ਕੀਤੀ। ਜਹਾਂਗੀਰ ਨੇ ਆਖਿਆ, "ਮੈਂ ਬਾਦਸ਼ਾਹ

ਹਾਂ", ਗੁਰੂ ਜੀ ਨੇ ਫ਼ਰਮਾਇਆ, "ਮੈਂ ਵੀ ਦਾਸ ਅਰਜਨ ਹਾਂ, ਗ਼ਰੀਬੀ ਦੇ ਦੁਧਾਰੇ ਰਾਹੀਂ ਜਬਰ ਦੀ ਤਲਵਾਰ ਨਾਲ ਟੱਕਰ ਲਵਾਂਗਾ।"[1] ਜਾਬਰ ਇਹ ਜਵਾਬ ਸੁਣ ਕੇ ਘਬਰਾ ਗਿਆ ਕਿਉਂਕਿ ਜ਼ੁਲਮ ਕਦੀ ਆਪਣੀ ਹੇਠੀ ਹੁੰਦੀ ਬਰਦਾਸ਼ਤ ਨਹੀਂ ਕਰ ਸਕਦਾ, ਅਜੇ ਧਰਮ ਅਜਿਹੀ ਅਖੌਤੀ ਹਾਰ ਵੀ ਝੱਲ ਸਕਦਾ ਹੈ। ਹੋਰ ਵੀ ਕਈ ਸਖ਼ਤੀਆਂ ਕੀਤੀਆਂ ਗਈਆਂ। ਮਗਰ ਸੁਖਮਨੀ ਵਾਲੇ ਮਿੱਠਬੋਲੜੇ ਸੰਤ ਕਵੀ ਦੀ ਆਤਮਾ ਅਡੋਲ ਰਹੀ। ਉਸ ਆਖਿਆ, "ਮੈਂ ਆਪਣੇ ਆਦਰਸ਼ ਲਈ ਮਰ ਮਿਟਾਂਗਾ, ਪਰ ਇਸ ਆਦਰਸ਼ਕ ਸੱਚ ਨੂੰ ਕਦੀ ਤਿਆਗਾਂਗਾ ਨਹੀਂ। ਚੂੰਕਿ ਅਜਿਹੀ 'ਪਰਵਾਨ ਮੌਤ' ਪ੍ਰਾਪਤ ਕਰਨਾ ਸੂਰਬੀਰ ਮਨੁੱਖ ਦਾ ਅਧਿਕਾਰ ਹੈ।"[2]

ਅਖ਼ੀਰ ਪੰਜ ਦਿਨ ਦੇ ਅਤੀ ਭਿਆਨਕ ਤਸੀਹਿਆਂ ਤੋਂ ਬਾਅਦ ਆਪ ਨੂੰ ਰਾਵੀ ਦਰਿਆ ਵਿਚ ਡੁਬੋ ਦਿਤਾ ਗਿਆ[3] ਤੇ ਜ਼ਾਹਰ ਇਹ ਕੀਤਾ ਗਿਆ ਕਿ ਉਹ ਆਪ ਇਸ਼ਨਾਨ ਕਰਦੇ ਕਰਦੇ ਦਰਿਆ ਦੀਆਂ ਘੁੰਮਣ-ਘੇਰੀਆਂ ਦੀ ਲਪੇਟ ਵਿਚ ਆ ਗਏ ਹਨ। ਇਸ ਤੋਂ ਪਿਛੋਂ ਹਕੂਮਤ ਨੇ ਜਨਤਾ ਦੇ ਹਰਮਨ ਪਿਆਰੇ ਗੁਰੂ ਨੂੰ ਜੋ ਜ਼ਿੰਦਗੀ-ਭਰ ਹਰ ਇਕ ਨਾਲ ਮਿੱਠਾ ਰਿਹਾ, ਤੇ ਸਦਾ ਲੋਕ ਸੇਵਾ ਲਈ ਤਤਪਰ ਰਿਹਾ, ਸ਼ਹੀਦ ਕਰ ਕੇ ਸਾਰੀ ਕਰਤੂਤ ਚੰਦੂ ਨਾਮੀ ਕਿਸੇ ਖੱਤ੍ਰੀ ਦੇ ਸਿਰ ਮੜ੍ਹ ਦਿਤੀ ਤੇ ਦੱਸਿਆ ਕਿ (ਗੁਰੂ) ਅਰਜਨ ਦਾ ਤੇ ਚੰਦੂ ਦਾ ਕੋਈ ਸਾਕ ਸੰਬੰਧੀ ਰੌਲਾ ਸੀ, ਸੰਭਵ ਹੈ ਉਹ ਬਾਦਸ਼ਾਹ ਦਾ ਹਥਠੋਕਾ ਬਣਿਆ ਹੋਵੇ। ਜਹਾਂਗੀਰ ਦੀ ਉਪਰੋਕਤ ਲਿਖਤ ਇਸ ਸਾਰੇ ਪਾਜ ਨੂੰ ਆਪੇ ਹੀ ਖੋਲ੍ਹ ਦੇਂਦੀ ਹੈ ਕਿ ਸ਼ਹੀਦੀ ਕਿਉਂ ਹੋਈ ਤੇ ਕਿਸ ਕੀਤੀ। ਇਹ ਯਾਦ ਰਹੇ ਕਿ *ਤੁਜ਼ਕਿ ਜਹਾਂਗੀਰੀ* ਅਨੁਸਾਰ ਜਹਾਂਗੀਰ ੭ ਮਈ ੧੬੦੬ ਤੋਂ ੨੬ ਮਾਰਚ ੧੬੦੭ ਈ. ਤਕ ਲਾਹੌਰ ਰਿਹਾ। ਇਸ ਤੋਂ ਸਾਫ਼ ਪਰਗਟ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ੩੦ ਮਈ ੧੬੦੬ ਈ. ਨੂੰ ਲਾਹੌਰ ਜਹਾਂਗੀਰ ਦੀ ਹਾਜ਼ਰੀ ਵਿਚ

---

੧. ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥
ਇਸੁ ਆਗੈ ਕੋ ਨ ਟਿਕੈ ਵਿਕਾਰੀ॥ *(ਸੋਰਠਿ ਮ: ੫, ਪੰਨਾ ੬੨੮)*

੨. ਮਰਣੁ ਮੁਣਸਾਂ ਸੂਰਿਆ ਹਕੁ ਹੈ, ਜੋ ਹੋਇ ਮਰਨਿ ਪਰਵਾਣੋ॥
ਸੂਰੇ ਸੇਈ ਆਗੈ ਆਖੀਅਹਿ, ਦਰਗਹ ਪਾਵਹਿ ਸਾਚੀ ਮਾਣੋ॥ *(ਵਡਹੰਸ ਮ: ੧, ਪੰਨਾ ੫੮੦)*
ਰਤੇ ਸੇਈ ਜਿ ਮੁਖੁ ਨ ਮੋੜੰਨਿ੍, ਜਿਨੀ ਸਿਞਾਤਾ ਸਾਈ॥ *(ਸਲੋਕ ਮ: ੫, ਪੰਨਾ ੧੪੨੫)*

੩. ਰਹਿਦੇ ਗੁਰੁ ਦਰਿਆਉ ਵਿਚਿ, ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸਨੁ ਦੇਖਿ ਪਤੰਗ ਜਿਉ, ਜੋਤੀ ਅੰਦਰਿ ਜੋਤਿ ਸਮਾਣੀ।
ਸਬਦੁ ਸੁਰਤਿ ਲਿਵ ਮਿਰਗ ਜਿਉ, ਭੀੜ ਪਈ ਚਿਤਿ ਅਵਰੁ ਨ ਆਣੀ।......
......ਗੁਰ ਅਰਜਨ ਵਿਟਹੁ ਕੁਰਬਾਣੀ।੨੩।੨੪। *(ਭਾਈ ਗੁਰਦਾਸ)*

ਉਸ ਦੇ ਦਿੱਤੇ ਹੁਕਮ ਅਨੁਸਾਰ ਹੀ ਹੋਈ।

ਕੋਮਲਤਾ ਦੇ ਸੁਆਮੀ ਗੁਰੂ ਕਵੀ ਨੇ:

**ਤੇਰਾ ਕੀਆ ਮੀਠਾ ਲਾਗੈ॥ ਹਰਿਨਾਮੁ ਪਦਾਰਥੁ ਨਾਨਕੁ ਮਾਂਗੈ॥**

*(ਆਸਾ ਮ: ੫, ਪੰਨਾ ੩੯੪)*

ਦਾ ਗੀਤ ਗਾਉਂਦਿਆਂ ਸ਼ਾਂਤਮਈ ਸ਼ਹਾਦਤ ਦੇ ਕੇ ਜਬਰ ਨੂੰ ਸਖ਼ਤ ਹਾਰ ਦਿਤੀ ਤੇ ਸੱਚ ਦਾ ਆਦਰਸ਼ਕ ਮਾਰਗ ਕਾਇਮ ਕਰ ਦਿੱਤਾ, ਜਿਸ ਦੀ ਰੌਸ਼ਨੀ ਵਿਚ ਸਿੱਖੀ ਦਾ ਬੇੜਾ ਸਬਰ ਤੇ ਸ਼ਾਂਤੀ ਅਤੇ ਤੇਗਾਂ ਦੇ ਚੱਪੂਆਂ ਨਾਲ ਤਮਾਮ ਤੂਫਾਨਾਂ ਨੂੰ ਚੀਰਦਾ ਹੋਇਆ ਅੱਗੇ ਨਿਕਲਦਾ ਗਿਆ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਮੁਹੰਮਦ ਲਤੀਫ਼ ਦੇ ਸ਼ਬਦਾਂ ਵਿਚ 'ਇਕ ਇਨਕਲਾਬੀ ਘਟਨਾ ਸੀ ਜਿਸ ਨੇ ਸਿਖ ਧਰਮ ਨੂੰ ਨਵਾਂ ਮੋੜ ਦਿਤਾ ਤੇ ਸਦਾ ਲਈ ਮਜ਼ਬੂਤ ਕਰ ਦਿੱਤਾ।' ਉਨ੍ਹਾਂ ਦੀ ਸ਼ਹਾਦਤ ਧਰਮ ਖ਼ਾਤਰ ਪੁਰਜ਼ਾ ਪੁਰਜ਼ਾ ਹੋ ਕੇ ਕੱਟ ਮਰਨ ਵਾਲਿਆਂ ਲਈ ਚਾਨਣ ਮੁਨਾਰਾ ਬ਼ਣ ਗਈ।

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥**

*(ਸਲੋਕ ਕਬੀਰ, ਪੰਨਾ ੧੧੦੫)*

ਭਾਰਤੀ ਧਾਰਮਿਕ ਇਤਿਹਾਸ ਵਿਚ ਸ਼ਹਾਦਤ ਦਾ ਕੋਈ ਸੰਕਲਪ ਨਹੀਂ ਸੀ। ਇਹ ਲੋਕ ਯੱਗਾਂ ਹਵਨਾਂ ਸਮੇਂ ਗ਼ਰੀਬ ਬੇ-ਜ਼ੁਬਾਨ ਪਸ਼ੂਆਂ ਦੀ ਬਲੀ ਤਾਂ ਦਿੰਦੇ ਸਨ, ਪਰ ਉੱਚੇ ਜੀਵਨ ਆਦਰਸ਼ਾਂ ਲਈ ਆਪਣਾ ਬਲੀਦਾਨ ਦੇ ਸਕਣਾ ਇਨ੍ਹਾਂ ਦੇ ਵਿਚਾਰ ਤੇ ਵਿਹਾਰ ਵਿਚ ਨਹੀਂ ਸੀ। ਗੁਰੂ ਅਰਜਨ ਦੇਵ ਜੀ ਨੇ ਇਕ ਪਰੋਪਕਾਰੀ ਮਹਾਂਪੁਰਖ ਹੁੰਦਿਆਂ ਆਪਨੀ ਕੁਰਬਾਨੀ ਦੇ ਕੇ ਧਾਰਮਿਕ ਖੇਤਰ ਵਿਚ ਇਕ ਨਵੀਂ ਪਿਰਤ ਪਾਈ, ਜਿਸ ਨੇ ਸਿੱਖੀ ਨੂੰ ਸਦਾ ਸਦਾ ਲਈ ਅਮਰ ਕਰ ਦਿੱਤਾ।

ਰੂਹਾਨੀ ਬਾਣੀ ਨਾਲ ਗ੍ਰੰਥ ਬਣਾਇਆ ਗਿਆ ਸੀ ਤੇ ਲਾਸਾਨੀ ਕੁਰਬਾਨੀ ਦੁਆਰਾ ਪੰਥ ਦਾ ਸ੍ਵਰੂਪ ਪਰਿਪੱਕ ਕਰ ਦਿਤਾ ਗਿਆ ਤੇ ਇਹ ਪੰਚਮ ਗੁਰੂ ਦਾ ਯੋਗਦਾਨ ਨਾ ਭੁਲਾਇਆ ਜਾਣ ਵਾਲਾ ਹੈ।

# ਗੁਰੂ ਹਰਿਗੋਬਿੰਦ

ਪੰਜਿ ਪਿਆਲੇ ਪੰਜਿ ਪੀਰ,
ਛਠਮੁ ਪੀਰੁ ਬੈਠਾ ਗੁਰੁ ਭਾਰੀ।....
ਦਲਿ ਭੰਜਨ ਗੁਰੁ ਸੂਰਮਾ,
ਵਡ ਜੋਧਾ ਬਹੁ ਪਰਉਪਕਾਰੀ।੪੮।੧।

*(ਭਾਈ ਗੁਰਦਾਸ)*

ਗੁਰੂ ਹਰਿਗੋਬਿੰਦ ਆਂ ਸਰਾ ਪਾ ਕਰਮ।
ਕਿ ਮਕਬੂਲ ਸ਼ੁਦ ਜੋ ਸ਼ਕੀ ਵ ਦਯਮ।

*(ਭਾਈ ਨੰਦ ਲਾਲ)*

# ਗੁਰੂ ਹਰਿਗੋਬਿੰਦ

*ਗੁਰਗੱਦੀ* | *ਜੋਤੀ ਜੋਤਿ ਸਮਾਏ*
**ਮਈ 1606 ਈ:** | **3 ਮਾਰਚ 1644 ਈ:**

ਜ਼ਿੰਦਗੀ ਵੀ ਇਕ ਹੁਨਰ ਹੈ, ਜਿਸ ਦਾ ਕਮਾਲ ਕਿਸੇ ਕਿਸੇ ਨੂੰ ਹਾਸਲ ਹੈ। ਜਿਨ੍ਹਾਂ ਪਾਸ ਜ਼ਿੰਦਗੀ ਹੀ ਨਹੀਂ ਹੈ, ਉਨ੍ਹਾਂ ਦੀ ਇਥੇ ਬਹਿਸ ਨਹੀਂ, ਵੀਚਾਰ ਕੇਵਲ ਜੀਵਨ-ਸੰਗ੍ਰਾਮੀਆਂ ਦੀ ਹੈ, ਜਿਨ੍ਹਾਂ ਇਸ ਘਲੂਘਾਰੇ ਵਿਚ ਸੰਤ-ਸਿਪਾਹੀ ਬਣ ਕੇ ਚੰਗਿਆਈ ਲਈ ਮਰਦਾਨਾਵਾਰ ਲੜਨਾ ਪਰਵਾਨ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਅਜਿਹੇ ਮਹਾਂ ਪੁਰਸ਼ਾਂ ਵਿਚੋਂ ਮੁਖੀ ਸਨ, ਜਿਨ੍ਹਾਂ ਧਰਮ ਤੇ ਨੇਕੀ ਨੂੰ ਤਾਕਤਵਾਰ ਬਣਾਉਣ ਲਈ ਤਲਵਾਰ ਜਿਹੀ ਮਾਰੂ ਚੀਜ਼ ਨੂੰ ਵੀ ਉਸਾਰੂ ਕੰਮਾਂ ਲਈ ਵਰਤਿਆ ਤੇ ਮਰੀਅਲ ਮਨੁੱਖਤਾ ਵਿਚ ਨਵੀਂ ਜ਼ਿੰਦਗੀ ਦਾ ਸੰਚਾਰ ਕੀਤਾ। ਮਨੋਵਿਗਿਆਨੀ ਦੀ ਨਜ਼ਰ ਵਿਚ ਇਹ ਇਕ ਅਸਚਰਜ-ਭਰਿਆ ਕ੍ਰਿਸ਼ਮਾ ਹੈ ਕਿ ਸ਼ਾਂਤੀ ਤੇ ਕੋਮਲਤਾ ਦੇ ਸੁਆਮੀ, ਫਿਰ ਮਹਾਂ ਕਵੀ ਤੇ ਮਧੁਰ-ਗਵੱਈਏ ਗੁਰੂ ਪਿਤਾ ਨੇ ਅਜਿਹੇ ਇਨਕਲਾਬੀ ਬੀਰ ਸਪੂਤ ਨੂੰ ਜਨਮ ਦਿਤਾ ਹੋਵੇ।

ਆਪ ਦਾ ਜਨਮ ਵਡਾਲੀ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਜੂਨ ੧੫੯੦ ਈ: ਨੂੰ ਗੁਰੂ ਅਰਜਨ ਸਾਹਿਬ ਦੇ ਘਰ ਮਾਤਾ ਗੰਗਾ ਜੀ ਦੀ ਕੁੱਖੋਂ ਹੋਇਆ। ਕਈਆਂ ਜਨਮ ਸਾਲ ੧੫੯੫ ਲਿਖਿਆ ਹੈ ਜੋ ਠੀਕ ਨਹੀਂ। ਮਾਤਾ ਨੇ ਆਪਣੇ ਇਕਲੌਤੇ ਪੁੱਤਰ ਨੂੰ ਬੜੇ ਨਾਜ਼ਾਂ ਤੇ ਲਾਡਾਂ ਨਾਲ ਪਾਲਿਆ ਤੇ ਬਾਬਾ ਬੁੱਢਾ ਜੀ ਨੇ ਮੁੱਢਲੀ ਤਾਲੀਮ ਗੁਰਮੁਖੀ ਪੜ੍ਹਾਈ। ਕਲਮ ਦੇ ਧਨੀ ਪਿਤਾ ਗੁਰੂ ਨੇ ਆਪਣੇ ਸਪੁੱਤਰ ਨੂੰ ਤੇਗ ਦੇ ਧਨੀ ਬਣਾਉਣ ਲਈ ਬਚਪਨ ਵਿਚ ਹੀ ਸ਼ਸਤਰ ਵਿਦਿਆ ਦੀ ਸਿਖਲਾਈ ਵੀ ਸ਼ੁਰੂ ਕਰਾਈ। ਹਰਿਗੋਬਿੰਦ ਦੇ ਫੁਰਤੀਲੇ ਤੇ ਮਜ਼ਬੂਤ ਸਰੀਰ ਨੇ ਛੇਤੀ ਹੀ ਇਸ ਹੁਨਰ ਵਿਚ ਕਮਾਲ ਹਾਸਲ ਕਰ ਲਿਆ। ਇਸ ਸਮੇਂ ਆਪ ਦੀ ਉਮਰ ੧੫ ਕੁ ਵਰ੍ਹਿਆਂ ਦੀ ਸੀ, ਜਦੋਂ ਪਿਤਾ ਗੁਰੂ ਅਰਜਨ ਦੇਵ ਜੀ ਨੇ ਸਮੇਂ ਦੀ ਨਬਜ਼ ਨੂੰ ਪਛਾਣ ਕੇ ਆਪ ਦੇ ਮੋਢਿਆਂ 'ਤੇ ਗੁਰਿਆਈ ਦਾ ਭਾਰ ਸੌਂਪਦਿਆਂ ਤੇ

ਆਪ ਸ਼ਾਂਤਮਈ ਰਹਿ ਕੇ ਜਬਰ ਨਾਲ ਧਰਮ-ਯੁੱਧ ਕਰਦਿਆਂ ਸ਼ਹੀਦੀ ਪ੍ਰਾਪਤ ਕੀਤੀ।

ਇਸ ਸ਼ਾਂਤਮਈ ਕੁਰਬਾਨੀ ਨੇ ਕੇਵਲ ਸਿੱਖਾਂ ਵਿਚ ਹੀ ਨਹੀਂ, ਬਲਕਿ ਪੰਜਾਬ ਭਰ ਵਿਚ ਜਬਰ ਵਿਰੁੱਧ ਭਾਰਾ ਜੋਸ਼ ਤੇ ਰੋਸ ਪੈਦਾ ਕਰ ਦਿੱਤਾ। ਇਸ ਸਮੇਂ ਲੋੜ ਸੀ, ਇਸ ਜਬਰ ਵਿਰੋਧੀ ਜਨਤਕ ਅੰਦੋਲਨ ਦੀਆਂ ਭਖਦੀਆਂ ਚੰਗਿਆੜੀਆਂ ਨੂੰ ਸੰਚਿਤ ਤੇ ਸੰਗਠਿਤ ਕੀਤਾ ਜਾਵੇ। ਗੁਰੂ ਸਾਹਿਬ ਜੀ ਨੇ ਇਸ ਮਹਾਨ ਕੰਮ ਨੂੰ ਆਪਣੇ ਹੱਥ ਵਿਚ ਲਿਆ ਤੇ ਜਬਰ-ਵਿਰੋਧੀ ਬਲਵਾਨ ਮੁਹਿੰਮ ਲਈ ਕੋਸ਼ਿਸ਼ਾਂ ਅਰੰਭ ਦਿੱਤੀਆਂ। ਸਿੱਖਾਂ ਨੂੰ ਹੋਰ ਵਸਤਾਂ ਲਿਆਉਣ ਦੀ ਥਾਂ ਜ਼ਿਆਦਾ ਘੋੜੇ ਤੇ ਸ਼ਸਤਰ ਲਿਆਉਣ ਲਈ ਪ੍ਰੇਰਿਆ ਗਿਆ ਤਾਕਿ ਅਗਰ ਜਾਬਰ ਆਪਣੇ ਕੀਤੇ 'ਤੇ ਪਛਤਾਵਾ ਕਰਨ ਦੀ ਥਾਂ ਮੁੜ ਇਸ ਨੇਕੀ ਦੇ ਚਸ਼ਮੇ ਨੂੰ ਬੰਦ ਕਰਨਾ ਚਾਹੇ, ਤਾਂ ਇਸ ਸੋਮੇ ਦੀ ਹਰ ਤਰ੍ਹਾਂ ਰਾਖੀ ਕੀਤੀ ਜਾ ਸਕੇ। ਚੋਣਵੇਂ ਬੀਰ ਬਹਾਦਰ ਸਿੱਖਾਂ ਨੂੰ ਤਲਵਾਰਾਂ ਪਹਿਨਾਈਆਂ ਗਈਆਂ, ਅਕਾਲ ਬੁੰਗੇ ਦੀ ਸਥਾਪਨਾ ਹੋਈ। ਇਹ ਕੁਝ ਅਜੇ ਵਿਉਂਤਿਆ ਹੀ ਜਾ ਰਿਹਾ ਸੀ ਕਿ ਗੁਰੂ ਹਰਿਗੋਬਿੰਦ ਜੀ ਨੂੰ ਸ਼ਾਹੀ ਹੁਕਮ ਨਾਲ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਗਿਆ।

ਅੱਜ ਤਲਵਾਰ ਸੰਬੰਧੀ ਬੜੀਆਂ ਗ਼ਲਤ ਫਹਿਮੀਆਂ ਪਈਆਂ ਹੋਈਆਂ ਹਨ। ਇਹ ਜਾਣਨਾ ਜ਼ਰੂਰੀ ਹੈ ਕਿ ਨੇਕੀ ਲਈ ਤਲਵਾਰ ਦੀ ਵਰਤੋਂ ਜਾਇਜ਼ ਤੇ ਨੇਕ ਕਰਮ ਹੈ ਕਿਉਂਕਿ ਜਦੋਂ ਜ਼ਾਲਮ ਆਪਣੀ ਤਾਕਤ ਦੇ ਮਦ ਵਿਚ ਪਾਗਲ ਹੋ ਜਾਂਦਾ ਹੈ ਤਾਂ ਸ਼ੁਦਾਈ ਕੁੱਤੇ ਵਾਂਗ ਹਰ ਮੰਦੇ ਚੰਗੇ ਨੂੰ ਚੱਕ ਮਾਰਦਾ ਹੈ। ਮਾਰਖੋਰੇ ਪਸ਼ੂ ਅੱਗੇ ਸ਼ਾਂਤ ਰਹਿਣਾ ਸਿਆਣਪ ਨਹੀਂ। ਇਸ ਦਾ ਇਲਾਜ ਹਲਕੇ ਕੁੱਤੇ ਜਾਂ ਮਾਰੂ ਜਾਨਵਰ ਨੂੰ ਮਾਰਨ ਤੋਂ ਸਿਵਾ ਕੁਝ ਵੀ ਨਹੀਂ, ਕਿਉਂਕਿ ਉਸ ਦੇ ਹੁੰਦਿਆਂ ਸਗੋਂ ਹੋਰ ਜ਼ਹਿਰ ਦੇ ਫੈਲ ਜਾਣ ਦਾ ਖ਼ਤਰਾ ਹੁੰਦਾ ਹੈ। ਸੋ ਨੇਕੀ, ਪਵਿੱਤ੍ਰਤਾ ਤੇ ਮਨੁੱਖਤਾ ਦੀ ਰਾਖੀ ਲਈ ਅਜਿਹੀ ਅਖੌਤੀ ਹਿੰਸਾ ਵੀ ਦਰਅਸਲ ਅਹਿੰਸਾ ਹੀ ਹੈ। ਅਜਿਹੀ ਹਿੰਸਾ ਕਰ ਕਰ ਕੇ ਤਾਂ ਮਨੁੱਖ ਨੇ ਭਿਆਨਕ ਸ਼ੇਰਾਂ, ਬਘੇਲਿਆਂ ਤੇ ਜ਼ਹਿਰੀਲੇ ਨਾਗਾਂ ਤੋਂ ਆਪਣਾ ਮਾਰਗ ਸਾਫ਼ ਕਰ ਕੇ ਜੀਵਨ ਦੀ ਇਸ ਮੰਜ਼ਲ 'ਤੇ ਰਸਾਈ ਕੀਤੀ ਹੈ। ਅਜਿਹਾ ਨਾ ਕਰਨ ਦੀ ਸੂਰਤ ਵਿਚ ਇਨਸਾਨੀਅਤ ਵਿਕਾਸ ਦੀ ਇਸ ਸਟੇਜ 'ਤੇ ਨਹੀਂ ਸੀ ਪੁੱਜ ਸਕਦੀ। ਸਾਡਾ ਮਤਲਬ ਹਰਗਿਜ਼ ਇਹ ਨਹੀਂ ਕਿ ਉੱਨਤੀ ਦਾ ਖ਼ੂਨੀ ਮਾਰਗ ਹਿੰਸਾ ਹੀ ਸਭ ਕੁਝ ਹੈ। ਹਕੀਕਤ ਇਹ ਹੈ ਕਿ ਤਾਕਤਵਰ ਬਦੀ ਦਾ ਟਾਕਰਾ ਬਗ਼ੈਰ ਜਥੇਬੰਦ ਬਲਵਾਨ ਨੇਕੀ ਦੇ ਕੀਤਾ ਨਹੀਂ ਜਾ ਸਕਦਾ, ਇਹ ਇਤਿਹਾਸ ਦੀ ਤਜਰਬੇ ਵਿਚ ਆਈ ਸੰਥਾ ਹੈ।

ਸਿੱਖੀ ਮਾਰਗ ਤੋਂ ਪਹਿਲਾਂ ਹਿੰਦੁਸਤਾਨ ਵਿਚ ਦੋ ਰਸਤੇ ਮੌਜੂਦ ਸਨ, ਹਿੰਦੂ

ਦਾ ਅਹਿੰਸਾਵਾਦੀ ਮਾਰਗ ਤੇ ਮੁਸਲਮਾਨ ਦਾ ਜਹਾਦੀ ਰਾਹ। ਇਹ ਜਹਾਦੀ ਰਾਹ ਵਾਲੇ ਤਾਕਤ ਤੇ ਧਰਮ ਦੀ ਗ਼ਲਤ ਵਰਤੋਂ ਕਰ ਕੇ ਖ਼ੂਨੀ ਪਗਡੰਡੀ 'ਤੇ ਟੁਰੇ ਜਾ ਰਹੇ ਸਨ। ਹਿੰਦੂ ਧਰਮੀ ਸੀ, ਮਗਰ ਬੁਜ਼ਦਿਲ; ਮੁਸਲਮਾਨ ਬਲਵਾਨ ਸੀ ਮਗਰ ਅਧਰਮੀ। ਇਉਂ ਇਕ ਸ਼ਕਤੀਹੀਣ ਹੋਣ ਕਰਕੇ ਮਜ਼ਲੂਮ ਤੇ ਦੂਸਰਾ ਧਰਮਹੀਣ ਹੋਣ ਕਰਕੇ ਜ਼ਾਲਮ ਹੋ ਰਿਹਾ ਸੀ, ਕਿਉਂਕਿ ਤਾਕਤ ਕਦੀ ਵੀ ਧਰਮ ਤੋਂ ਬਿਨਾਂ ਪਵਿੱਤ੍ਰ ਤੇ ਖ਼ੂਬਸੂਰਤ ਨਹੀਂ ਰਹਿ ਸਕਦੀ। ਇਸ ਸਮੇਂ ਬੁਜ਼ਦਿਲੀ ਤੇ ਜ਼ੁਲਮ ਨੂੰ ਪਾਸੇ ਸੁੱਟ ਕੇ ਸ਼ਕਤੀ ਤੇ ਧਰਮ ਨੂੰ ਇਕੱਠਿਆਂ ਕਰਨ ਦੀ ਲੋੜ ਸੀ।

ਬਾਬੇ ਨਾਨਕ ਨੇ ਫ਼ੁਰਮਾਇਆ ਹੈ, "ਅਗਰ ਤਾਕਤਵਰ ਦਾ ਤਾਕਤ ਵਾਲੇ ਨਾਲ ਮੁਕਾਬਲਾ ਹੋ ਜਾਵੇ ਤਾਂ ਇਹ ਕੋਈ ਘਬਰਾਹਟ ਵਾਲੀ ਗੱਲ ਨਹੀਂ, ਪਰ ਜਦੋਂ ਨਿਰਬਲ ਨਿਤਾਣੇ ਤੇ ਬਲਵਾਨ ਨੂੰ ਇਕੋ ਅਖਾੜੇ ਵਿਚ ਆਹਮੋ-ਸਾਹਮਣੇ ਦੰਗਲ ਲਈ ਖੜਿਆਂ ਕਰ ਦਿੱਤਾ ਜਾਂਦਾ ਹੈ, ਤਾਂ ਜਿੱਤ ਹਾਰ ਦੀ ਜ਼ਿੰਮੇਵਾਰੀ ਮਾਲਕ ਦੇ ਸਿਰ ਪੈਂਦੀ ਹੈ।"[੧] ਇਸੇ ਲਈ ਸਿਖ ਗੁਰੂਆਂ ਭਗਤੀ ਤੇ ਸ਼ਕਤੀ ਦੋਹਾਂ ਦੇ ਸੰਗਮ ਰਾਹੀਂ ਜ਼ਿੰਦਗੀ ਨੂੰ ਤਿਆਰ ਕਰਨਾ ਯੋਗ ਸਮਝਿਆ।

ਪਹਿਲੇ ਸ਼ਕਤੀ 'ਤੇ ਜ਼ੋਰ ਦੇਣ ਦੀ ਥਾਂ ਪੰਜ ਗੁਰੂਆਂ ਨੇ ਮਨੁੱਖ ਦੀ ਅੰਦਰੂਨੀ ਪਾਕੀਜ਼ਗੀ ਲਈ ਭਗਤੀ ਨਾਲ ਇਨਸਾਨੀ ਸੀਨਿਆਂ ਨੂੰ ਭਰਪੂਰ ਕੀਤਾ, ਤਾਕਿ ਹਿਰਦਾ ਸ਼ਕਤੀ ਨੂੰ ਜਰਨ ਜੋਗਾ ਹੋ ਜਾਵੇ। ਚੂੰਕਿ ਭਗਤੀ ਤੇ ਸਦਾਚਾਰ ਤੋਂ ਬਿਨਾਂ 'ਸ਼ਕਤੀ' ਦੇ 'ਜ਼ਾਲਮ' ਹੋ ਜਾਣ ਦਾ ਡਰ ਸੀ, ਇਸ ਲਈ ਪਹਿਲੇ ਪਹਿਲ ਇਹ ਤਾਲੀਮ ਦਿਤੀ ਗਈ ਕਿ ਅਗਰ ਬਦੀ ਘੜੇ ਭੰਨਦੀ ਹੈ ਤਾਂ ਮਸ਼ਕਾਂ ਲੈ ਲਵੋ, ਅਗਰ ਮਸ਼ਕਾਂ ਪਾੜੀਆਂ ਜਾਂਦੀਆਂ ਹਨ, ਤਾਂ ਲੋਹ-ਗਾਗਰਾਂ ਲੈ ਕੇ ਗੁਜ਼ਾਰਾ ਕਰੋ।

ਇਸ ਤੋਂ ਅਗੇ ਜਬਰ ਨੇ ਸਮਝਿਆ ਕਿ ਸ਼ਾਇਦ ਮੇਰੀ ਅਸਫਲਤਾ ਦਾ ਕਾਰਨ ਘੱਟ ਤਾਕਤ ਦੀ ਵਰਤੋਂ ਹੈ। ਉਸ ਕੋਮਲ ਤੇ ਸ਼ਾਂਤੀ-ਪੁੰਜ ਵਿਦਵਾਨ ਧਰਮਾਤਮਾ ਗੁਰੂ ਅਰਜਨ ਦੇਵ ਜੀ ਨੂੰ ਰਾਵੀ ਦੀ ਬਰੇਤੀ ਵਿਚ ਤੱਤੀ ਰੇਤ ਪਾ ਪਾ ਸ਼ਹੀਦ ਕਰ ਦਿੱਤਾ ਗਿਆ। ਇਹ ਬਦੀ ਦੀ ਕੋਝੀ ਹਿੰਸਾ ਤੇ ਨੇਕੀ ਦੀ ਸੁੰਦਰ ਅਹਿੰਸਾ ਦੋਹਾਂ ਦੀ ਹੱਦ ਸੀ। ਅਜਿਹੀ ਅਵਸਥਾ ਵਿਚ ਹੀ ਗੁਰੂ ਹਰਿਗੋਬਿੰਦ ਜੀ ਨੇ ਸੰਤ ਸਿਪਾਹੀ ਵੇਸ ਧਾਰਣਾ ਪਸੰਦ ਕੀਤਾ। ਮਾਲਾ ਦੀ ਥਾਂ ਤੇਗ, ਗੱਦੀ ਦੀ ਥਾਂ ਅਕਾਲ ਤਖ਼ਤ, ਛੱਪਰੀਆਂ ਦੀ ਥਾਂ 'ਤੇ ਛਾਉਣੀਆਂ ਅਤੇ ਰੱਬੀ ਕੀਰਤਨ ਦੇ ਨਾਲ ਨਾਲ ਵਾਰਾਂ ਦੀਆਂ ਗੁੰਜਾਰਾਂ ਸ਼ੁਰੂ ਹੋਈਆਂ।

---

੧. ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ॥
ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ॥ *(ਆਸਾ ਮ: ੧, ਪੰਨਾ ੩੬੦)*

ਜਬਰ ਨੂੰ ਰਬਾਬ ਦੀ ਮਧੁਰ ਝੁਨਕਾਰ ਦੀ ਥਾਂ ਤੇਗ਼ ਦੀ ਛਣਕਾਰ ਸੁਣ ਕੇ ਤੇ ਫ਼ਕੀਰੀ ਦੀ ਥਾਂ ਸ਼ਾਹੀ ਲਿਬਾਸ ਵੇਖ ਕੇ ਘਬਰਾਹਟ ਹੋਈ। ਉਸ ਨੂੰ ਗੁਰੂ ਹਰਿਗੋਬਿੰਦ ਦਾ ਆਮ ਜਨਤਾ ਦਾ ਹਰਮਨ-ਪਿਆਰਾ 'ਸੱਚਾ ਪਾਤਸ਼ਾਹ' ਬਣ ਜਾਣਾ ਖਟਕਣ ਲੱਗਾ। ਹਕੂਮਤ ਨੂੰ ਹੈਰਾਨੀ ਹੋਣੀ ਕੁਦਰਤੀ ਗੱਲ ਸੀ। ਮਗਰ ਸਿੱਖੀ ਨੂੰ ਘੱਟ ਸਮਝਣ ਵਾਲੇ ਕੁਝ ਸਿੱਖਾਂ ਵਿਚ ਵੀ ਇਹ ਸ਼ੱਕ ਪੈ ਗਿਆ ਕਿ ਘੋੜੇ ਰੱਖਣੇ, ਸ਼ਸਤ੍ਰ ਚਲਾਉਣੇ ਤੇ ਸ਼ਿਕਾਰ ਖੇਡਣਾ ਪਿਛਲੇ ਗੁਰੂਆਂ ਤੋਂ ਵੱਖਰੀ ਤਰ੍ਹਾਂ ਦੀ ਰੀਤਿ ਹੈ ਜੋ ਠੀਕ ਨਹੀਂ। ਇਨ੍ਹਾਂ ਸਾਰੀਆਂ ਸ਼ੰਕਾਵਾਂ ਨੂੰ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਆਦਿ ਸਿਆਣੇ ਸਿੱਖਾਂ ਨੇ ਸਮਝਾ ਬੁਝਾ ਕੇ ਦੂਰ ਕੀਤਾ ਕਿ ਇਹ ਫ਼ੌਜੀ ਜਲੌ ਕੇਵਲ ਧਰਮ ਦੀ ਰਾਖੀ ਲਈ ਹੈ। ਇਹ ਤੀਰ ਧਨੁੱਖ ਸਿੱਖੀ ਦੇ ਯੱਗ ਨੂੰ ਸੰਪੂਰਨ ਕਰਨ ਲਈ ਪਕੜੇ ਗਏ ਹਨ, ਸ਼ਿਕਾਰ ਸਿਰਫ਼ ਮਾਲਾ ਫੇਰਣ ਵਾਲੇ ਸਿੱਖਾਂ ਦੇ ਹਿਰਦਿਆਂ ਨੂੰ ਦ੍ਰਿੜ੍ਹ ਮਜ਼ਬੂਤ ਬਣਾਉਣ ਦਾ ਵਸੀਲਾ ਹੈ, ਕੋਈ ਐਸ਼ ਇਸ਼ਰਤ ਦਾ ਸਾਮਾਨ ਨਹੀਂ।[੧]

ਇਸ ਤੋਂ ਸਿਖ ਤਾਂ ਚੰਗੀ ਤਰ੍ਹਾਂ ਸਮਝ ਗਏ, ਦੋਖੀਆਂ ਦਾ ਪ੍ਰਾਪੇਗੰਡਾ ਵੀ ਦੂਰ ਹੋ ਗਿਆ। ਮਗਰ ਤਾਕਤ ਦੀ ਮਦ ਵਿਚ ਮੱਤਾ 'ਜਾਬਰ' ਇਹ ਕੁਝ ਹੁੰਦਾ ਸਹਾਰ ਨਾ ਸਕਿਆ। *ਦਬਿਸਤਾਨਿ ਮਜ਼ਾਹਿਬ* ਦੀ ਲਿਖਤ ਅਨੁਸਾਰ ਗੁਰੂ ਜੀ ਨੂੰ ਕਈ ਸਾਲ ਗਵਾਲੀਅਰ ਦੇ ਸ਼ਾਹੀ ਕਿਲ੍ਹੇ ਵਿਚ ਨਜ਼ਰਬੰਦ ਰੱਖਿਆ ਗਿਆ। ਆਮ ਜਨਤਾ ਨੂੰ ਭੁਲੇਖੇ ਵਿਚ ਪਾਉਣ ਲਈ ਸਰਕਾਰੀ ਤੌਰ 'ਤੇ ਇਹ ਮਸ਼ਹੂਰ ਕੀਤਾ ਗਿਆ ਕਿ ਗੁਰੂ ਜੀ ਤਾਂ ਉਥੇ ਚਾਲੀਹਾ ਕੱਟ ਰਹੇ ਹਨ। ਮਗਰ ਕਾਫ਼ੀ ਸਮਾਂ ਲੰਘ ਜਾਣ ਬਾਦ ਵੀ ਰਿਹਾਈ ਨਾ ਵੇਖ ਕੇ ਸਿਖ ਸੰਗਤਾਂ ਵਿਚ ਆਪਣੇ 'ਸੱਚੇ ਪਾਤਸ਼ਾਹ' ਦੀ ਰਿਹਾਈ ਲਈ ਭਾਰੀ ਰੋਸ ਤੇ ਜੋਸ਼ ਪੈਦਾ ਹੋਇਆ। ਕਈ ਸਿਖ, ਜਥੇ ਬੰਨ੍ਹ ਕੇ ਕਿਲ੍ਹੇ ਪਾਸ ਜਾਂਦੇ ਤੇ ਸਿਰ ਝੁਕਾ ਕੇ ਵਾਪਸ ਆ ਜਾਂਦੇ। ਇਸ ਸਮੇਂ ਅੰਦੋਲਨ ਦੀ ਅਗਵਾਈ ਭਾਈ ਜੇਠਾ ਕਰ ਰਿਹਾ ਸੀ, ਬਾਦਸ਼ਾਹ ਉਤੇ ਇਸ ਦਾ ਡੂੰਘਾ ਅਸਰ ਹੋਇਆ। ਆਖ਼ਰ ਹਜ਼ਰਤ ਮੀਆਂ ਮੀਰ, ਵਜ਼ੀਰ ਖ਼ਾਂ ਤੇ ਮਲਕਾ ਨੂਰ ਜਹਾਂ ਦੇ ਸਮਝਾਣ ਤੇ ਜਹਾਂਗੀਰ ਨੇ ਗੁਰੂ ਜੀ ਨੂੰ ਰਿਹਾ ਕਰਨਾ ਹੀ ਠੀਕ ਸਮਝਿਆ। ਰਿਹਾਈ ਦਾ ਹੁਕਮ ਭੇਜਿਆ ਗਿਆ, ਮਗਰ ਸਤਿਗੁਰੂ

---

੧. ਖੇਤੀ ਵਾੜਿ ਸੁ ਢਿੰਗਰੀ, ਕਿਕਰ ਆਸ ਪਾਸ ਜਿਉਂ ਬਾਗੈ।
ਸੱਪ ਪਲੇਟੇ ਚੰਨਣੈ, ਬੂਹੇ ਜੰਦਾ ਕੁਤਾ ਜਾਗੈ।੨੫।੨੬।
ਗੁਰ ਗੋਵਿੰਦ ਗੋਵਿੰਦ ਗੁਰੁ, ਹਰਿ ਗੋਵਿੰਦੁ ਸਦਾ ਵਿਗਸੰਦਾ।
ਗੁਰਮੁਖਿ ਮਾਰਗਿ ਚਲਣਾ, ਖੰਡੇ ਧਾਰ ਕਾਰ ਨਿਬਹੰਦਾ।੨੧।੨੪। *(ਭਾਈ ਗੁਰਦਾਸ)*

ਜੀ ਨੇ ਇਕੱਲਿਆਂ ਰਿਹਾਅ ਹੋਣੋਂ ਇਨਕਾਰ ਕਰ ਦਿੱਤਾ। ਉਨ੍ਹਾਂ ਕਿਹਾ, "ਮੈਂ ਹਰਗਿਜ਼ ਬਾਹਰ ਆਉਣ ਲਈ ਤਿਆਰ ਨਹੀਂ, ਜਿਤਨਾ ਚਿਰ ਮੇਰੇ ਨਾਲ ਦੇ ਹੋਰ ਬੇਗੁਨਾਹ ਰਾਜਸੀ ਕੈਦੀਆਂ ਨੂੰ ਰਿਹਾਅ ਨਹੀਂ ਕੀਤਾ ਜਾਂਦਾ।"

ਬਾਦਸ਼ਾਹ ਗੁੰਝਲ ਵਿਚ ਪੈ ਗਿਆ ਕਿ ਜੇ ਉਨ੍ਹਾਂ ਨੂੰ ਰਿਹਾਅ ਕੀਤਾ ਜਾਵੇ ਤਾਂ ਸਾਰੇ ਰਾਜਸੀ ਕੈਦੀਆਂ ਨੂੰ ਰਿਹਾਅ ਕਰਨਾ ਪੈਂਦਾ ਹੈ। ਇਕ ਪਾਸੇ ਭਾਰੀ ਸਰਗਰਮੀ ਨਾਲ ਹੋ ਰਿਹਾ ਜਨਤਕ ਅੰਦੋਲਨ ਵੀ ਭਿਆਨਕ ਸ਼ੇਰ ਵਾਂਙ ਉਸ ਦੀ ਛਾਤੀ 'ਤੇ ਚੜ੍ਹਦਾ ਆ ਰਿਹਾ ਸੀ ਤੇ ਦੂਸਰੇ ਪਾਸੇ ਗੁਰੂ ਜੀ ਦੀ ਰਹਿਨੁਮਾਈ ਵਿਚ ਰਾਜਸੀ ਕੈਦੀਆਂ ਦਾ ਸਾਂਝ-ਜੋੜ ਵੀ ਉਸ ਲਈ ਖ਼ਤਰਨਾਕ ਪ੍ਰਤੀਤ ਹੋ ਰਿਹਾ ਸੀ ਤੇ ਇਹ ਵਧੇਰੇ ਰਾਜਪੂਤ ਰਾਜੇ ਸਨ। ਅਖ਼ੀਰ ਗੁਰੂ ਜੀ ਦੀ ਇਸ ਸ਼ਰਤ ਨੂੰ ਦੂਸਰੇ ਰੂਪ ਵਿਚ ਪ੍ਰਵਾਨ ਕੀਤਾ ਗਿਆ ਕਿ ਜੋ ਵੀ ਸ਼ਾਹੀ ਕੈਦੀ ਆਪ ਦੇ ਚੋਲੇ ਦਾ ਦਾਮਨ ਪਕੜ ਕੇ ਨਿਕਲ ਆਵੇ, ਉਸ ਨੂੰ ਰਿਹਾਅ ਕੀਤਾ ਜਾਵੇਗਾ। ਸਤਿਗੁਰਾਂ ਵੱਡਾ ਚੋਲਾ ਪਹਿਨਿਆ ਜਿਸ ਦੀਆਂ ਅਨੇਕਾਂ ਕਲੀਆਂ ਸਨ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ੫੨ ਸ਼ਾਹੀ ਕੈਦੀ ਬੰਦੀਛੋੜ ਦਾ ਦਾਮਨ ਪਕੜ ਕੇ ਕਿਲ੍ਹੇ ਤੋਂ ਬਾਹਰ ਆਏ। ਆਮ ਜਨਤਾ ਤੇ ਸਿਖ ਸੰਗਤਾਂ ਵਿਚ ਸਾਰੇ ਹੀ ਇਸ ਰਿਹਾਈ ਨਾਲ ਖ਼ੁਸ਼ੀ ਦੀ ਲਹਿਰ ਦੌੜ ਗਈ। ਇਹ ਗੱਲ ੧੬੧੯ ਈ. ਦੀ ਅਨੁਮਾਨੀ ਗਈ ਹੈ।

ਜਹਾਂਗੀਰ ਚਾਹੁੰਦਾ ਸੀ ਕਿ ਉਨ੍ਹਾਂ ਦੇ ਪਿਤਾ ਦੀ ਕੁਰਬਾਨੀ ਕਾਰਨ ਪੈਦਾ ਹੋਏ ਜੋਸ਼ ਨੂੰ ਠੰਢਿਆਂ ਕੀਤਾ ਜਾਵੇ। ਇਸ ਲਈ ਉਸ ਸਥਾਨਕ ਅਫ਼ਸਰਾਂ ਦੇ ਨਾਮ ਹੁਕਮ ਜਾਰੀ ਕਰ ਕੇ ਤਮਾਮ ਕਿਸਮ ਦੀਆਂ ਪਾਬੰਦੀਆਂ ਹਟਾ ਦਿੱਤੀਆਂ। ਮੌਲਵੀ ਗ਼ੁਲਾਮ ਅਲੀ ਨੇ ਤਾਂ ਇਥੋਂ ਤਕ ਲਿਖਿਆ ਹੈ ਕਿ ਜਹਾਂਗੀਰ ਨੇ ਪੰਜਾਬ ਦੇ ਪੂਰੇ ਅਧਿਕਾਰ ਗੁਰੂ ਜੀ ਨੂੰ ਸੌਂਪ ਦਿਤੇ। ਖ਼ੈਰ, ਕੁਝ ਵੀ ਹੋਵੇ, ਆਖ਼ਰ ਮਨੁੱਖੀ ਦਿਲਾਂ ਦੇ ਸੁਆਮੀ ਨਿਰਮਲ-ਚਿਤ ਸੱਚੇ ਪਾਤਸ਼ਾਹ ਦੀ ਵਿਜੈ ਹੋਈ। ਗੁਰੂ ਜੀ ਨੇ ਆ ਕੇ ਮੁੜ ਉਸੇ ਤਰ੍ਹਾਂ ਇਸ ਜਨਤਕ ਲਹਿਰ ਨੂੰ ਜਥੇਬੰਦ ਕਰਨ ਦਾ ਉਸਾਰੂ ਪ੍ਰੋਗਰਾਮ ਜਾਰੀ ਕਰ ਦਿਤਾ ਤੇ ਅੰਮ੍ਰਿਤਸਰ ਵਿਚ ਮੁੜ ਰੌਣਕਾਂ ਸ਼ੁਰੂ ਹੋ ਗਈਆਂ। ਸਥਾਨਕ ਅਫ਼ਸਰਾਂ ਦੇ ਦਬਾਉ ਦੇ ਕਾਰਨ ਕੁਛ ਲੋਕ ਢਿੱਲੇ ਪੈ ਗਏ ਸਨ, ਮਗਰ ਸਾਰੇ ਮਾਝੇ ਵਿਚ ਸਿੱਖੀ ਦਾ ਸਾਗਰ ਮੁੜ ਠਾਠਾਂ ਮਾਰਨ ਲੱਗਾ। ਅੰਮ੍ਰਿਤਸਰ (ਗੁਰੂ ਕਾ ਚੱਕ) ਤਾਂ ਇਨ੍ਹਾਂ ਤਮਾਮ ਸਰਗਰਮੀਆਂ ਦਾ ਕੇਂਦਰ ਹੀ ਬਣ ਰਿਹਾ ਸੀ।

ਗੁਰੂ ਜੀ ਨੇ ਫ਼ੌਜੀ ਸ਼ਕਤੀ ਨੂੰ ਮਜ਼ਬੂਤ ਕਰਨ ਲਈ ਅਖਾੜੇ, ਕੁਸ਼ਤੀਆਂ, ਸ਼ਸਤਰ ਵਿਦਿਆ ਆਦਿ ਦਾ ਅਭਿਆਸ ਜ਼ੋਰ-ਸ਼ੋਰ ਨਾਲ ਸ਼ੁਰੂ ਕਰ ਦਿਤਾ। ਇਸੇ

ਸੰਬੰਧ ਵਿਚ ਆਪ ਨੇ ਪੈਂਦੇ ਖ਼ਾਂ, ਅਤਾਉੱਲਾ ਖ਼ਾਂ ਆਦਿ ਅਨੇਕਾਂ ਮੁਸਲਿਮ ਸਿਪਾਹੀ ਸੂਰਮੇ ਵੀ ਰੱਖੇ। ਇਸ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਆਪ ਦਾ ਮਨੋਰਥ ਮੁਸਲਿਮ ਵਿਰੋਧਤਾ ਨਹੀਂ ਸੀ, ਕੇਵਲ ਜਬਰ ਦਾ ਵਿਰੋਧ ਸੀ। ਖ਼ੁਆਜਾ ਰੌਸ਼ਨਸ਼ਾਹ, ਪੀਰ ਕੈਵਾਨੀ ਤੇ ਹਸਨ ਅਲੀ ਆਦਿ ਫ਼ਕੀਰ ਆਪ ਦੇ ਸ਼ਰਧਾਲੂ ਪ੍ਰੇਮੀਆਂ ਵਿਚੋਂ ਸਨ। ਪਹਿਲੇ ਗੁਰੂਆਂ ਦੀ ਘਾਲ ਸਦਕਾ ਮੱਧ ਪੰਜਾਬ ਵਿਚ ਕਾਫ਼ੀ ਜਾਗਰਤ ਪੈਦਾ ਹੋ ਚੁੱਕੀ ਸੀ। ਇਸ ਲਈ ਖਸ਼ਟਮ ਗੁਰੂ ਜੀ ਨੇ ਮਾਲਵੇ ਦੇ ਇਲਾਕੇ ਵਲ ਇਨਕਲਾਬੀ ਲਹਿਰ ਨੂੰ ਪ੍ਰਸਾਰਨ ਦਾ ਵਿਚਾਰ ਬਣਾਇਆ ਜਿਥੇ ਭਾਈ ਕਾਲਾ, ਭਾਈ ਜੋਧ ਵਰਗੇ ਅਸਰ ਰਸੂਖ਼ ਵਾਲੇ ਚੌਧਰੀਆਂ ਨੂੰ ਸਿੱਖੀ ਦੇ ਘੇਰੇ ਵਿਚ ਲਿਆਂਦਾ ਗਿਆ। ਭੋਲੇ ਮਲਵਈ ਸੈਂਕੜਿਆਂ ਦੀ ਗਿਣਤੀ ਵਿਚ ਸੂਰਬੀਰ ਸਤਿਗੁਰੂ ਦੇ ਸ਼ਰਧਾਲੂ ਹੁੰਦੇ ਗਏ। ਮਾਲਵੇ ਵਿਚ ਅਨੇਕਾਂ ਬਣੇ ਯਾਦਗਾਰੀ ਸਥਾਨ ਦੱਸਦੇ ਹਨ ਕਿ ਕਿਵੇਂ ਸਤਿਗੁਰੂ ਦੂਰ ਦੂਰ ਘੁੰਮੇ ਤੇ ਥਾਂ ਥਾਂ 'ਤੇ ਆਪ ਨੇ ਜਲ ਦੀ ਲੋੜ ਪੂਰੀ ਕਰਨ ਹਿਤ 'ਗੁਰੂ ਸਰ' ਬਣਵਾਏ।

ਭਾਈ ਸਾਧੂਜਨ ਪਿੰਡ ਮੱਲ੍ਹਾ ਜ਼ਿਲ੍ਹਾ ਬਠਿੰਡਾ ਦੇ ਵਸਨੀਕ ਸਨ, ਜਿਨ੍ਹਾਂ ਨੂੰ ਗੁਰੂ ਜੀ ਦੀ ਸਪੁੱਤਰੀ ਬੀਬੀ ਵੀਰੋ ਵਿਆਹੀ ਹੋਈ ਸੀ। ਇਹ ਬੜੇ ਚੰਗੇ ਕਵੀ ਸਨ। ਇਨ੍ਹਾਂ ਗੁਰੂ ਜੀ ਦਾ ਪ੍ਰਭਾਵ ਅੰਕਿਤ ਕਰਦਿਆਂ ਲਿਖਿਆ ਹੈ:

**ਗਰੀਬਾਂ ਦਾ ਸਤਿਗੁਰ ਵਾਲੀ ਜੀ।**
**ਸਿਕ ਸਿਕੰਦਿਆਂ ਸਤਿਗੁਰ ਲੱਧਾ, ਜੈਂ ਦੀ ਸੁਧ ਹਿਆਲੀ।**
**ਸ਼ਬਦ ਗੁਰੂ ਦਾ ਜਪਿ ਜਪਿ ਜੀਵਾਂ, ਜੀਉ ਕਰੀ ਜਪਮਾਲੀ।**
**ਸ਼ਬਦ ਗੁਰੂ ਦੈ ਚਾਨਣ ਕੀਤਾ, ਜਿਉਂ ਅੰਧਿਆਰੇ ਦੀਵੇ।**
**ਆਪ ਨਿਵਾਰਿ ਰਹੇ ਹੋਏ ਨਿਰਮਲ, ਸਭ ਜਗ ਸਾਧ ਦਿਸੀਵੇ।** *(ਗਉੜੀ)*

ਇਸੇ ਸਮੇਂ ਖ਼ਬਰ ਮਿਲੀ ਕਿ ਕਸ਼ਮੀਰ ਵਿਚ ਧੱਕੇਸ਼ਾਹੀ ਨਾਲ ਇਸਲਾਮ ਠੋਸਿਆ ਜਾ ਰਿਹਾ ਹੈ ਤੇ ਗ਼ੈਰ ਮੁਸਲਮਾਨਾਂ ਨੂੰ ਹਕੂਮਤ ਹਰ ਤਰ੍ਹਾਂ ਤੰਗ ਕਰਦੀ ਹੈ। ਇਸ ਲਈ ਆਪ ਕਸ਼ਮੀਰ ਗਏ, ਜਨਤਾ ਨੂੰ ਧੀਰਜ ਦਿੱਤੀ ਤੇ ਧਰਮ ਵਿਚ ਪੱਕਿਆਂ ਰਹਿਣ ਦੀ ਪ੍ਰੇਰਨਾ ਕੀਤੀ। ਇਸ ਪਿਛੋਂ ਉੱਤਰ ਪ੍ਰਦੇਸ਼ ਦਾ ਦੌਰਾ ਕੀਤਾ ਜਿਥੇ ਕਿ ਜੋਗੀ ਆਪਣੇ ਰਿਧੀਆਂ ਸਿਧੀਆਂ ਦੇ ਜਾਲ ਵਿਛਾ ਕੇ ਸਾਧਾਰਨ ਲੋਕਾਂ ਨੂੰ ਵਰਗਲਾਉਣ ਦਾ ਜਤਨ ਕਰਦੇ ਸਨ ਤੇ ਨਾਨਕ ਮਤੇ 'ਤੇ ਕਬਜ਼ਾ ਕਰਨਾ ਚਾਹੁੰਦੇ ਸਨ। ਗੁਰੂ ਜੀ ਨੇ ਇਲਾਕੇ ਦੇ ਮੋਹਰੀ ਸਿਖ ਆਗੂ—ਭਾਈ ਅਲਮਸਤ ਨੂੰ ਢਾਰਸ ਦਿੱਤੀ ਤੇ ਜੋਗੀਆਂ ਦੇ ਭਰਮ ਜਾਲਾਂ ਨੂੰ ਮਿਟਾ ਕੇ ਸਿੱਖੀ ਦੇ ਬੂਟੇ ਨੂੰ ਨਵੇਂ ਸਿਰਿਓਂ ਸੁਰਜੀਤ ਕੀਤਾ। ਮਗਰ ਇਹ ਸਾਰੀ ਪ੍ਰਭੁਤਾ ਗੁਰੂ-ਦੋਖੀਆਂ

ਨੂੰ ਭਾਉਂਦੀ ਨਹੀਂ ਸੀ, ਉਨ੍ਹਾਂ ਦਾ ਲਾਭ ਸਰਕਾਰ ਤੇ ਗੁਰੂ-ਘਰ ਵਿਚਕਾਰ ਤਕਰਾਰ ਵਧਾਉਣ ਵਿਚ ਸੀ। ਜਹਾਂਗੀਰ ਗੁਰੂ ਸਾਹਿਬ ਦੀ ਸ਼ਖ਼ਸੀਅਤ ਤੋਂ ਪ੍ਰਭਾਵਤ ਸੀ, ਉਸ ਨੇ ਕੋਈ ਰੋਕ ਨਹੀਂ ਪਾਈ। ਇਸੇ ਸਮੇਂ ਪੰਚਮ ਗੁਰੂ ਵਲੋਂ ਵਸਾਏ ਸ੍ਰੀ ਗੋਬਿੰਦਪੁਰ ਨਗਰ ਗੁਰੂ ਜੀ ਗਏ ਲੇਕਿਨ ਕਾਨ੍ਹੇ ਭਗਤ ਦੇ ਪੁੱਤਰ ਭਗਵਾਨੇ ਘੇਰੜ ਅਤੇ ਪੋਤੇ ਰਤਨ ਚੰਦ ਅਤੇ ਚੰਦੂ ਦੇ ਪੁੱਤਰ ਕਰਮ ਚੰਦ ਨੇ ੩ ਕੱਤਕ ੧੬੭੮ ਬਿ: (੧੬੨੧ ਈ:) ਨੂੰ ਜੰਗ ਛੇੜੀ ਜਿਸ ਵਿਚ ਇਹ ਤਿੰਨੇ ਮਾਰੇ ਗਏ। ਗੁਰੂ ਜੀ ਦੇ ਸਿਖ—ਭਾਈ ਨਾਨੂ, ਮਥਰਾ ਤੇ ਪਿਰਾਗਾ ਵੀ ਇਥੇ ਸ਼ਹੀਦ ਹੋਏ।

ਜਹਾਂਗੀਰ ਦੀ ੧੬੨੭ ਈ: ਵਿਚ ਮੌਤ ਹੋ ਚੁਕੀ ਸੀ। ਸ਼ਾਹਜਹਾਂ ਨਵਾਂ ਗਭਰੇਟ ਅਜੇ ਗੱਦੀ 'ਤੇ ਬੈਠਾ ਹੀ ਸੀ। ਕਾਜ਼ੀਆਂ ਮੌਲਾਣਿਆਂ ਫ਼ੌਰਨ ਇਸ ਅਨਾੜੀ ਬਾਦਸ਼ਾਹ ਤੋਂ ਅਯੋਗ ਫ਼ਾਇਦਾ ਉਠਾਇਆ। ਇਹ ਅੱਗੇ ਹੀ ਪੰਜਾਬ ਵਿਚ ਸਿੱਖੀ ਲਹਿਰ ਨੂੰ ਕੈਰੀ ਨਜ਼ਰ ਨਾਲ ਤੱਕਦੇ ਸਨ। ਹੁਣ ਫ਼ੌਜਾਂ ਦੇ ਵਾਲੀ ਗੁਰੂ ਦੇ, ਬਾਹਰ ਕਸ਼ਮੀਰ ਤੇ ਯੂ.ਪੀ. ਦੇ ਦੌਰੇ ਉਨ੍ਹਾਂ ਨੂੰ ਔਖਿਆਂ ਕਰ ਰਹੇ ਸਨ, ਈਰਖਾ ਦੀ ਅੱਗ ਬਲ ਉੱਠੀ ਤੇ ਉਨ੍ਹਾਂ ਰਾਜ ਦਰਬਾਰ ਵਿਚ ਫਿਰ ਸਾਜ਼ਸ਼ਾਂ ਸ਼ੁਰੂ ਕੀਤੀਆਂ। ਇਸ ਦਾ ਸਭ ਤੋਂ ਵੱਡਾ ਕਾਰਨ ਤਾਂ ਇਹੋ ਸੀ ਕਿ ਸਿੱਖੀ ਦੇ ਵਾਯੂ-ਮੰਡਲ ਨੇ ਤਮਾਮ ਨੌਜੁਆਨ ਤਬਕੇ ਨੂੰ ਆਪਣੇ ਵੱਲ ਖਿੱਚ ਲਿਆ ਸੀ, ਕਿਉਂਕਿ ਨਾ ਇਸ ਵਿਚ ਕੋਈ ਕਰਮਕਾਂਡ ਦੀਆਂ ਗੁੰਝਲਾਂ ਸਨ ਤੇ ਨਾ ਹੀ ਕੋਈ ਸ਼ਰੀਅਤ ਦੇ ਪੇਚ ਸਨ। ਇਕ ਪ੍ਰਤਾਪ ਮੱਲ ਨਾਮੀ ਹਿੰਦੂ ਨੌਜਵਾਨ ਨੇ ਕਿਸੇ ਨੂੰ ਪੁਛਿਆ, "ਮੈਂ ਅਜਿਹਾ ਧਰਮ ਇਖਤਿਆਰ ਕਰਨਾ ਚਾਹੁੰਦਾ ਹਾਂ, ਜਿਸ ਵਿਚ ਖਾਣ ਪੀਣ ਆਦਿ ਦੀਆਂ ਵਾਧੂ ਬੰਦਸ਼ਾਂ ਨਾ ਹੋਣ।" ਉਸ ਸੱਜਣ ਨੇ ਸਿੱਖੀ ਦੇ ਵਿਸ਼ਾਲ ਮਾਰਗ ਵਲ ਇਸ਼ਾਰਾ ਕੀਤਾ ਤੇ ਉਹ ਸਿੱਖੀ ਮੰਡਲ ਵਿਚ ਆ ਗਿਆ। ਇਸੇ ਤਰ੍ਹਾਂ ਇਸਤ੍ਰੀ ਜਾਤੀ ਵਿਚ ਵੀ ਕਾਫ਼ੀ ਖੁਲ੍ਹ ਆ ਰਹੀ ਸੀ। ਜਿਸ ਸਮੇਂ ਗੁਰੂ ਜੀ ਡਰੋਲੀ ਟਿਕੇ ਹੋਏ ਸਨ, ਉਥੇ ਇਕ ਨਵੀਂ ਵਿਆਹੀ ਸਿਖ ਬੱਚੀ ਡੋਲੀਓਂ ਉਤਰ ਕੇ ਆਈ ਤੇ ਉਸ ਨਿਝਕ ਗੁਰੂ ਜੀ ਦੇ ਆ ਦਰਸ਼ਨ ਕੀਤੇ। ਉਸ ਸਮੇਂ ਦੇ ਸਮਾਜ ਵਿਚ ਅਜਿਹੀ ਹਰਕਤ ਨਾ-ਪਸੰਦ ਕੀਤੀ ਜਾਂਦੀ ਸੀ, ਮਗਰ ਸਿੱਖੀ ਦੀ ਸੰਗਤ ਪੰਗਤ ਦੀ ਰੀਤਿ ਨੇ ਇਹ ਖੁਲ੍ਹ ਲੈ ਆਂਦੀ ਸੀ, ਵੈਸੇ ਵੀ ਇਸਤ੍ਰੀ-ਸਤਿਕਾਰ ਲਈ ਸਤਿਗੁਰਾਂ ਦਾ ਪ੍ਰਚਾਰ ਸੀ :

**ਔਰਤ ਈਮਾਨ। ਪੁੱਤਰ ਨਿਸ਼ਾਨ। ਤੇ ਦੌਲਤ ਗੁਜਰਾਨ।**
**ਫ਼ਕੀਰ ਨ ਹਿੰਦੂ ਨ ਮੁਸਲਮਾਨ।**

ਇਸੇ ਤਰ੍ਹਾਂ ਧਰਮ ਵਿਚ ਸਾਧ ਨਾਮੀ ਸੱਜਣ ਦਾ ਆਪਣਾ ਜੰਞੂ ਤੋੜ ਕੇ

ਚੋਲੇ ਦੀ ਟੁੱਟੀ ਤਣੀ ਦੀ ਥਾਂ *ਦਬਿਸਤਾਨਿ ਮਜ਼ਾਹਿਬ* ਦੇ ਕਰਤਾ ਮੁਹਸਿਨ ਫ਼ਾਨੀ ਨੂੰ ਬੰਨ੍ਹਣ ਲਈ ਦੇਣਾ ਵਹਿਮਾਂ ਭਰਮਾਂ ਦੇ ਟੁੱਟ ਜਾਣ ਦਾ ਸੂਚਕ ਸੀ। ਦੇਵੀ ਦੇਵਤਿਆਂ ਦੀ ਪੂਜਾ ਦੀ ਥਾਂ ਇਕ ਅਕਾਲ ਦੀ ਪੂਜਾ ਦਾ ਵਿਸ਼ਵਾਸ ਪੱਕਾ ਹੋ ਰਿਹਾ ਸੀ। ਭਾਈ ਭੈਰੋਂ ਨਾਮੀ ਸਿਖ ਨੇ ਪਹਾੜ ਵੱਲ ਦੇਵੀ ਦੀ ਮੂਰਤੀ ਦਾ ਨੱਕ ਤੋੜ ਦਿੱਤਾ ਤੇ ਜਦੋਂ ਲੋਕਾਂ ਰੌਲਾ ਪਾਇਆ ਤਾਂ ਉਸ ਸਿਖ ਨੇ ਕਿਹਾ, "ਪਹਿਲੇ ਦੇਵੀ ਨੂੰ ਪੁਛੋ ਕਿ ਉਸ ਦਾ ਨੱਕ ਕਿਸ ਨੇ ਵੱਢਿਆ ਹੈ?" ਇਹ ਗੱਲਾਂ ਨਵੀਂ ਜਾਗਰਤੀ ਦੇ ਚਿੰਨ੍ਹ ਸਨ ਤੇ ਪੁਰਾਣੇ ਭਰਮ ਭੁਲੇਖੇ ਮਿਟ ਰਹੇ ਸਨ। ਆਮ ਜਨਤਾ ਦੀ ਅਹਿਮੀਅਤ ਵਧ ਰਹੀ ਸੀ ਤੇ ਸ਼ਖ਼ਸੀ ਪੂਜਾ ਘਟਦੀ ਜਾ ਰਹੀ ਸੀ। ਗੁਰੂ ਸਾਹਿਬ ਆਪ ਸੰਗਤ ਦਾ ਗੌਰਵ ਬਣਾ ਰਹੇ ਸਨ। ਕੁਝ ਸਿੱਖਾਂ ਸ਼ਿਕਾਇਤ ਕੀਤੀ ਕਿ ਭਾਈ ਗੜ੍ਹੀਏ ਨੇ ਕਸ਼ਮੀਰ ਤੋਂ ਕਦੀ ਦਸਵੰਧ ਨਹੀਂ ਭੇਜਿਆ। ਤਾਂ ਗੁਰੂ ਜੀ ਨੇ ਕਿਹਾ, "ਭਾਈ! ਉਹ ਸਿਖ ਸੰਗਤਾਂ ਦੀਆਂ ਲੋੜਾਂ ਲਈ ਦਸਵੰਧ ਦਾ ਧਨ ਉਥੇ ਹੀ ਲਾ ਦੇਂਦਾ ਹੈ, ਜੋ ਮੇਰੇ ਪਾਸ ਸਿੱਧਾ ਪੁੱਜ ਜਾਂਦਾ ਹੈ।"

ਇਸੇ ਤਰ੍ਹਾਂ ਇਕ ਵੇਰ ਆਪ ਨੇ ਸਿੱਖਾਂ ਦਾ ਲਿਆਂਦਾ ਸ਼ਹਿਦ ਖਾਣੋਂ ਇਸ ਲਈ ਇਨਕਾਰ ਕਰ ਦਿੱਤਾ ਸੀ ਕਿਉਂਕਿ ਉਹਨਾਂ ਇਕ ਪ੍ਰੇਮੀ ਸਿਖ, ਭਾਈ ਕੱਟੂਸ਼ਾਹ ਨੂੰ ਸ਼ਹਿਦ ਦੇਣੋਂ ਨਾਂਹ ਕਰ ਦਿੱਤੀ ਸੀ। ਗੁਰੂ ਜੀ ਨੇ ਕਿਹਾ, "ਜਦੋਂ ਮੈਂ ਖਾਣ ਲਈ ਮੰਗਿਆ ਸੀ, ਤੁਸਾਂ ਨਹੀਂ ਦਿਤਾ, ਹੁਣ ਇਸ ਨੂੰ ਪਰਵਾਨ ਕਰਨਾ ਮੁਸ਼ਕਲ ਹੈ।" ਗੁਰੂ ਬਾਬੇ ਦਾ ਵਾਕ ਹੈ:

**ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥** *(ਗਉੜੀ ਮ: ੪, ਪੰਨਾ ੧੬੪)*

ਇਸ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਜਿਥੇ ਸਿੱਖਾਂ ਨੂੰ ਬੀਰ ਜੋਧੇ ਬਣਾ ਰਹੇ ਸਨ, ਉਥੇ ਨਾਲ ਹੀ ਹਰ ਤਰ੍ਹਾਂ ਦੇ ਸਮਾਜਕ ਤੇ ਮਜ਼ਬੀ ਬੰਧਨ ਤੋੜ ਕੇ ਸਿੱਖਾਂ ਵਿਚ ਅੱਗ੍ਰਗਾਮੀ ਵਿਚਾਰਾਂ ਨੂੰ ਪ੍ਰਫੁਲਤ ਕਰ ਰਹੇ ਸਨ। ਇਹ ਖੁਲ੍ਹ-ਦਿਲੀ ਤੇ ਸੁਤੰਤਰਤਾ ਮਜ਼ਬੀ ਮੌਲਾਣਿਆਂ ਨੂੰ ਨਾ-ਪਸੰਦ ਸੀ। ਇਸ ਕਰਕੇ ਉਹ ਗੁਰੂ ਜੀ ਉਤੇ ਸਦਾ ਬਗ਼ਾਵਤ ਦਾ ਇਲਜ਼ਾਮ ਲਾ ਕੇ ਸਿਖ ਲਹਿਰ ਵਿਰੁੱਧ ਬਾਦਸ਼ਾਹ ਨੂੰ ਭੜਕਾਉਂਦੇ ਰਹਿੰਦੇ ਸਨ ਤੇ ਇਧਰ ਸਿਖ ਵੀ ਗੁਰੂ ਦੀ ਪ੍ਰਭੁਤਾ ਨੂੰ 'ਸੱਚਾ ਪਾਤਸ਼ਾਹ' ਕਹਿ ਕੇ ਸਲਾਹੁੰਦੇ ਤੇ ਇਕ ਪ੍ਰਕਾਰ ਦਾ ਡੰਕਾ ਵਜਾਉਂਦੇ ਸਨ, ਜਿਸ ਨੂੰ ਹਰ ਕੋਈ ਝੱਲ ਨਹੀਂ ਸੀ ਸਕਦਾ। ਦਰਬਾਰੀ ਢਾਡੀ ਅਬਦੁੱਲਾ ਕਹਿੰਦਾ ਹੈ:

**ਦੋ ਤਲਵਾਰੀਂ ਬੱਧੀਆਂ ਇਕ ਮੀਰੀ ਦੀ ਇਕ ਪੀਰਿ ਦੀ।**
**ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।**

**ਹਿੰਮਤ ਬਾਹਾਂ ਕੋਟ ਗੜ੍ਹ, ਦਰਵਾਜ਼ਾ ਬਲਖ ਬਖੀਰ ਦੀ।**
**ਕਟਕ ਸਿਆਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗ਼ੀਰ ਦੀ।**
**ਪੱਗ ਤੇਰੀ, ਕੀ ਜਹਾਂਗੀਰ ਦੀ !**

ਗੁਰੂ ਜੀ ਇਸ ਸਾਰੀ ਅਵਸਥਾ ਤੋਂ ਜਾਣੂ ਸਨ। ਉਨ੍ਹਾਂ ਸਾਰੇ ਹਾਲਾਤ ਭਾਂਪ ਕੇ ਮਾਲਵੇ ਵਿਚ ਸਰਗਰਮੀ ਤੇਜ਼ ਕੀਤੀ ਹੋਈ ਸੀ ਤੇ ਨਾਲ ਹੀ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿਤਾ ਜੀ ਨੂੰ ਭੇਜ ਕੇ ਵਿਸਾਖ ਦੀ ਪੂਰਨਮਾਸ਼ੀ ੧੬੮੭ ਬਿ: ਨੂੰ (੧੬੩੦ ਈ:) ਬਾਬਾ ਸਿਰੀ ਚੰਦ ਜੀ ਹੱਥੋਂ ਸਤਲੁਜ ਕੰਢੇ ਕੀਰਤਪੁਰ ਦੀ ਨਗਰੀ ਵਸਾਉਣੀ ਸ਼ੁਰੂ ਕਰ ਦਿੱਤੀ ਸੀ ਜਿਥੇ ਕਿ ਕਈ ਪਹਾੜੀ ਰਾਜੇ ਆਪ ਦੇ ਸ਼ਰਧਾਲੂ ਸਨ ਤੇ ਜਿਨ੍ਹਾਂ ਵਿਚੋਂ ਰਾਜਾ ਕਲਿਆਣ ਚੰਦ ਤੇ ਰਾਜਾ ਹਿੰਮਤ ਚੰਦ ਆਦਿ ਨੂੰ ਆਪ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ ਰਿਹਾਅ ਕਰਾਇਆ ਸੀ। ਸਤਿਗੁਰੂ ਅਜਿਹੇ ਪ੍ਰਬੰਧ ਕਰ ਕੇ ਮੁੜ ਅੰਮ੍ਰਿਤਸਰ ਆ ਟਿਕੇ। ਇਥੇ ਕਿਤੇ ਸ਼ਿਕਾਰ ਖੇਡਦੇ ਸਿੱਖਾਂ ਨੇ ਮੁਗ਼ਲਾਂ ਦਾ ਬਾਜ਼ ਫੜ ਲਿਆ। ਹਕੂਮਤ ਬਹਾਨੇ ਦੀ ਭਾਲ ਵਿਚ ਸੀ। ਉਨ੍ਹਾਂ ਕਿਹਾ, "ਅਜ ਬਾਜ਼ ਨੂੰ ਹੱਥ ਪਾਇਆ ਹੈ, ਕੱਲ ਤਾਜ ਨੂੰ ਕਾਬੂ ਕਰਨਗੇ।" ਗੁਰੂ ਜੀ ਆਪਣੀ ਲੜਕੀ ਬੀਬੀ ਵੀਰੋ ਦਾ ਵਿਆਹ ਰਚਾ ਰਹੇ ਸਨ ਕਿ ਅਚਾਨਕ ਮੁਗ਼ਲ ਫ਼ੌਜ ਮੁਖ਼ਲਸ ਖ਼ਾਂ ਦੀ ਕਮਾਨ ਹੇਠ ਚੜ੍ਹ ਕੇ ਆ ਗਈ, ਚੰਗੀ ਜੰਗ ਹੋਈ। ਭਾਈ ਮਨੀ ਸਿੰਘ ਦੇ ਬਾਬੇ ਭਾਈ ਬੱਲੂ ਨੇ ਪੰਚਮ ਗੁਰੂ ਦੇ ਕਾਤਲ ਬਖ਼ਸ਼ੀ ਮੁਰਤਜ਼ਾ ਖ਼ਾਂ ਨੂੰ ਥਾਂ ਮਾਰਿਆ ਤੇ ਆਪ ਵੀ ਸ਼ਹੀਦੀ ਪਾਈ। ਪਿਛੋਂ ਫ਼ੌਜ ਤਿਤਰ-ਬਿਤਰ ਹੋ ਗਈ। ਇਹ ਘਟਨਾ ੧੫ ਅਪ੍ਰੈਲ ੧੬੩੪ ਈ: (੧੭ ਵਿਸਾਖ ੧੬੯੧ ਬਿ:) ਦੀ ਹੈ।

੧੬੩੪ ਈ: (੧੭ ਪੋਹ ੧੬੯੧ ਬਿ:) ਵਿਚ ਹੀ ਫਿਰ ਕਰਮ ਬੇਗ ਤੇ ਖਲੀਲ ਬੇਗ ਦੀ ਕਮਾਨ ਹੇਠ ਮਰਾਝ, ਗੁਰੂ ਜੀ 'ਤੇ ਫ਼ੌਜ ਚੜ੍ਹ ਕੇ ਆਈ, ਇਸ ਸਮੇਂ ਸਿੱਖਾਂ ਦਾ ਕਬਜ਼ਾ ਨਿਥਾਣੇ ਦੀ ਢਾਬ 'ਤੇ ਸੀ। ਹੋਰ ਕਿਤੇ ਪਾਣੀ ਮਿਲਣਾ ਮੁਸ਼ਕਲ ਸੀ, ਇਸ ਲਈ ਸੈਨਾਪਤੀ ਨੂੰ ਮਰਵਾ ਕੇ ਤਿਹਾਈ ਮਰਦੀ ਬਚਦੀ ਮੁਗ਼ਲ ਫ਼ੌਜ ਵਾਪਸ ਆ ਗਈ। ਇਹ ਨਿੱਕੀਆਂ ਨਿੱਕੀਆਂ ਝੜਪਾਂ ਸਿੱਖਾਂ ਲਈ ਟ੍ਰੇਨਿੰਗ ਸਨ ਕਿ ਕਿਸ ਤਰ੍ਹਾਂ ਜਬਰ ਦੇ ਵਿਰੁੱਧ ਡਟਣਾ ਤੇ ਟਾਕਰਾ ਕਰਨਾ ਹੈ।

ਚੌਥੀ ਜੰਗ ਕਰਤਾਰਪੁਰ ੧੬੩੫ ਈ: ਵਿਚ ਹੋਈ। ਕਾਜ਼ੀਆਂ ਮੌਲਵੀਆਂ ਗੁਰੂ ਜੀ ਦੀ ਫ਼ੌਜ ਦੇ ਮੋਹਰੀ—ਪੈਂਦੇ ਖ਼ਾਂ ਆਦਿ ਮੁਸਲਿਮ ਸਿਪਾਹੀਆਂ ਨੂੰ ਮਜ਼੍ਹਬੀ ਜੋਸ਼ ਦੇ ਕੇ ਬੇਈਮਾਨ ਕਰ ਦਿੱਤਾ। ਉਹ ਬਸੀ ਦੇ ਪਠਾਣਾਂ ਨੂੰ ਚੜ੍ਹਾ ਲਿਆਇਆ। ਅਸਮਾਨ ਖ਼ਾਂ ਝਾਂਗੜੀ ਇਨ੍ਹਾਂ ਦਾ ਸੈਨਾਪਤੀ ਸੀ, ਜਿਸ ਸਮੇਂ ਲੜਾਈ ਸ਼ੁਰੂ ਹੋਈ

ਤਾਂ ਗੁਰੂ ਜੀ ਨੇ ਕਿਹਾ, "ਪੈਂਦੇ ! ਤੂੰ ਪਹਿਲੇ ਵਾਰ ਕਰ ਲੈ।" ਇਸ ਤਿੰਨ ਵਾਰ ਕੀਤੇ। ਮਗਰ ਭਾਵੀ ਐਸੀ, ਸਭ ਅਸਫਲ ਰਹੇ। ਗੁਰੂ ਜੀ ਨੇ ਜੋਸ਼ ਵਿਚ ਖੰਡਾ ਵਹਾਂਦਿਆਂ ਫਿਰ ਕਿਹਾ, "ਖ਼ਾਨ ! ਇਸ ਤਰ੍ਹਾਂ ਨਹੀਂ ਵਾਰ ਕਰੀਦਾ, ਇਉਂ ਕਰੀਦਾ ਹੈ।" ਇਹ ਕਹਿੰਦਿਆਂ ਗੁਰੂ ਜੀ ਨੇ ਉਸ ਨੂੰ ਧਰਤੀ ਉਤੇ ਲਿਟਾ ਦਿਤਾ। ਮੁਹਸਿਨ ਫਾਨੀ ਲਿਖਦਾ ਹੈ ਕਿ ਗੁਰੂ, ਗੱਦੀ ਉਤੇ ਹੀ ਸਿਖਿਆ ਨਹੀਂ ਦਿੰਦਾ ਬਲਕਿ ਮੈਦਾਨਿ ਜੰਗ ਵਿਚ ਵੀ ਸਿਖਿਆ ਹੀ ਦੇਂਦਾ ਹੈ। ਪੈਂਦੇ ਖ਼ਾਂ ਦੀ ਜਿੰਦ ਅੰਤਮ ਸੁਆਸਾਂ 'ਤੇ ਸੀ। ਗੁਰੂ ਜੀ ਨੇ ਉਸ 'ਤੇ ਢਾਲ ਨਾਲ ਛਾਂ ਕੀਤੀ ਤੇ ਕਿਹਾ, "ਪੈਂਦੇ ਖ਼ਾਂ ! ਕਲਮਾ ਪੜ੍ਹ ਲੈ।" ਤੜਫਦੇ ਪੈਂਦੇ ਖ਼ਾਂ ਨੇ ਪੁਰਾਣੇ ਪਿਆਰ ਨੂੰ ਚੇਤੇ ਕਰ ਕੇ ਆਖਿਆ, "ਸਤਿਗੁਰੂ ! ਤੇਰੀ ਤੇਗ ਹੀ ਮੇਰਾ ਕਲਮਾ ਹੈ।" ਗੁਰੂ ਜੀ ਨੇ ਉਥੇ ਹੀ ਆਪ ਉਸ ਦਾ ਅੰਤਮ ਸਸਕਾਰ ਕਰਵਾਇਆ। ਇਸ ਜੰਗ ਵਿਚ ਭਾਈ ਬੱਲੂ ਦਾ ਪੁੱਤਰ ਭਾਈ ਮਾਧੋ ਸ਼ਹੀਦ ਹੋਇਆ। ਇਹ ਗੱਲ ੨੯ ਵਿਸਾਖ ੧੬੯੨ ਬਿ: ਦੀ ਹੈ।

ਗੁਰੂ ਜੀ ਸ਼ਾਮ ਪਈ 'ਤੇ ਫਗਵਾੜੇ ਵਲ ਨੂੰ ਆਏ, ਤੁਰਕ ਫੌਜ ਪਿੱਛੇ ਪਿੱਛੇ ਆਈ। ਜੇਠ ਦੀ ਸੰਗਰਾਂਦ ਸੀ ਜਿਸ ਦਿਨ ਪਲਾਹੀ ਸਾਹਿਬ ਵਾਲੀ ਥਾਂ 'ਤੇ ਜੰਗ ਹੋਈ। ਇਸ ਵਿਚ ਭਾਈ ਬੱਲੂ ਦੇ ਪੁੱਤਰ ਦਾਸਾ ਤੇ ਸੁਹੇਲਾ ਅਤੇ ਭਾਈ ਧਰਮੇ ਦਾ ਪੁੱਤਰ ਜੱਗੂ ਸ਼ਹੀਦੀ ਪਾ ਗਏ।

ਇਸ ਤਰ੍ਹਾਂ ਦੇ ਜੰਗ ਹੋਣ ਨਾਲ ਸਿਖ ਸੈਨਿਕਾਂ ਦੇ ਹੌਸਲੇ ਬੁਲੰਦ ਹੋ ਗਏ ਤੇ ਉਹ ਸ਼ਹਿਨਸ਼ਾਹੀਅਤ ਤੇ ਗ਼ੁਲਾਮੀ ਵਿਰੁੱਧ ਲੜਨ ਲਈ ਤਿਆਰ-ਬਰ-ਤਿਆਰ ਹੁੰਦੇ ਗਏ। ਇਸ ਤੋਂ ਬਾਅਦ ਸਤਿਗੁਰੂ ਜੀ ਨੀਤੀ ਨੂੰ ਮੁਖ ਰੱਖ ਕੇ ਕੀਰਤਪੁਰ ਨਿਵਾਸ ਕਰਨ ਲੱਗੇ ਤੇ ਇਥੇ ਪਹਾੜੀ ਰਾਜੇ ਆਪ ਦੇ ਸ਼ਰਧਾਲੂ ਬਣਦੇ ਗਏ। ਕਿਤੇ ਰਾਜਾ ਹਿੰਮਤ ਚੰਦ ਹੰਡੂਰੀਏ ਦਾ ਸਰਸਾ ਪਾਰ ਦਾ ਇਲਾਕਾ, ਰੋਪੜੀਏ ਨਵਾਬ ਨਾਸਰ ਅਲੀ ਖ਼ਾਂ ਨੇ ਧੱਕੇ ਨਾਲ ਦੱਬ ਲਿਆ, ਉਸ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ, ਤਾਂ ਬਾਬਾ ਗੁਰਦਿਤਾ ਜੀ ਸੌ ਸਵਾਰ ਲੈ ਕੇ ਗਏ ਤੇ ਰੋਪੜੀਏ ਨਵਾਬ ਦਾ ਭਤੀਜਾ ਮੁਹੰਮਦ ਬੇਗ ਲੜਨ ਲਈ ਅੱਗੇ ਆਇਆ। ਨੰਗਲ ਗੁੱਜਰਾਂ ਦੇ ਮੈਦਾਨ ਵਿਚ ਇਹ ਟੱਕਰ ੧ ਸਾਵਣ ੧੬੯੨ ਬਿ: (੧੬੩੫ ਈ:) ਨੂੰ ਹੋਈ ਤੇ ਸਿਖ ਸੂਰਮਿਆਂ ਸਾਹਮਣੇ ਮੁਸਲਮਾਨ ਸਿਪਾਹੀ ਘਬਰਾ ਕੇ ਇਕਦਮ ਦੌੜ ਗਏ।

ਇਸ ਘਟਨਾ ਨੇ ਇਸ ਪਹਾੜੀ ਇਲਾਕੇ ਵਿਚ ਗੁਰੂ ਜੀ ਦਾ ਦਬਦਬਾ ਬਿਠਾ ਦਿੱਤਾ ਤੇ ਅਖ਼ੀਰ ਨਵਾਬ ਸਾਹਿਬ ਨੇ ਗੁਰੂ ਜੀ ਨੂੰ ਆਪਣੇ ਘਰ ਰੋਪੜ ਸੱਦ ਕੇ ਮਾਣ ਸਤਿਕਾਰ ਦਿੱਤਾ ਤੇ ਸਤਿਗੁਰਾਂ ਹਿੰਮਤ ਚੰਦ ਦਾ ਦੱਬਿਆ ਇਲਾਕਾ

ਵਾਪਸ ਦਿਵਾ ਕੇ ਦੋਹਾਂ ਧਿਰਾਂ ਨੂੰ ਸ਼ਾਂਤੀ ਤੇ ਅਮਨ ਨਾਲ ਰਹਿਣ ਦੀ ਤਾਕੀਦ ਕੀਤੀ। ਇਸ ਤਰ੍ਹਾਂ ਸਤਿਗੁਰਾਂ ਮਾਝੇ ਮਾਲਵੇ ਵਿਚ ਸੁਤੰਤ੍ਰਤਾ ਦੇ ਬੀਜ ਬੀਜ ਕੇ ਫਿਰ ਇਸ ਪਹਾੜੀ ਇਲਾਕੇ ਨੂੰ ਵੀ ਚੇਤਨਤਾ ਦੇ ਰਾਹ ਪਾਇਆ ਤੇ ਸੈਂਕੜੇ ਪਹਾੜੀਏ ਆਪ ਦੀ ਸੂਰਬੀਰਤਾ ਤੇ ਰੂਹਾਨੀਅਤ ਦੇ ਕਾਇਲ ਹੁੰਦੇ ਗਏ। ਆਪ ਦੇ ਤਿੰਨ ਮਹਲਾਂ ਵਿਚੋਂ ਇਹ ਸੰਤਾਨ ਸੀ—ਗੁਰਦਿੱਤਾ, ਸੂਰਜ ਮੱਲ, ਅਣੀ ਰਾਇ, ਅਟੱਲ ਰਾਇ, ਤੇਗ ਬਹਾਦਰ ਤੇ ਬੀਬੀ ਵੀਰੋ।

ਅੰਤਮ ਸਮਾਂ ਨਜ਼ਦੀਕ ਜਾਣ ਕੇ ਗੁਰੂ ਜੀ ਨੇ ਆਪਣੇ ਪੋਤਰੇ ਗੁਰਦਿਤੇ ਦੇ ਪੁੱਤਰ ਸ੍ਰੀ ਹਰਿ ਰਾਇ ਜੀ ਨੂੰ ਯੋਗ ਸਮਝ ਕੇ ਗੁਰਗੱਦੀ 'ਤੇ ਬਿਠਾਇਆ ਤੇ ਆਪ ਚੇਤਰ ਸੁਦੀ ਪੰਚਮੀ ੧੭੦੧ ਬਿ: (੩ ਮਾਰਚ ੧੬੪੪ ਈ.) ਨੂੰ ਪਤਾਲਪੁਰੀ ਵਾਲੀ ਥਾਂ 'ਤੇ ਕੀਰਤਪੁਰ ਜੋਤੀ ਜੋਤਿ ਸਮਾ ਗਏ।

ਜਿਸ ਸਮੇਂ ਆਪ ਦਾ ਸਸਕਾਰ ਕੀਤਾ ਗਿਆ ਤਾਂ ਰਾਜਾ ਰਾਮ ਪ੍ਰਤਾਪ ਸਿੰਹੁ ਰਾਜਪੂਤ ਤੇ ਨੌਜੁਆਨ ਸ਼ਿਵ ਸਿੰਹੁ ਚਿਖਾ ਵਿਚ ਸੜ ਮੋਏ। ਗੁਰੂ ਜੋਤਿ ਦੇ ਪ੍ਰਵਾਨਿਆਂ ਨੇ ਵਿਯੋਗ ਵਿਚ ਸੜ ਮਰਨ ਨਾਲੋਂ ਅੱਗ ਵਿਚ ਹੀ ਸੜ ਜਾਣਾ ਯੋਗ ਸਮਝਿਆ। ਇਹ ਉਸ ਸੂਰਬੀਰ ਗੁਰੂ ਦੀ ਦਿਲਕਸ਼ ਸ਼ਖ਼ਸੀਅਤ ਦਾ ਪ੍ਰਭਾਵ ਸੀ। ਕੀ ਕੋਈ ਲੜਾਕਾ ਜਰਨੈਲ ਇਤਨਾ ਮਨਮੋਹਕ ਵੀ ਹੋ ਸਕਦਾ ਹੈ ? ਇਹ ਮੀਰੀ ਪੀਰੀ ਦੇ ਵਾਲੀ ਸਤਿਗੁਰੂ ਦੀ ਹੀ ਸਿਫ਼ਤ ਸੀ।

ਆਪ ਦੀ ਪ੍ਰਾਪਤੀ ਇਹ ਸੀ ਕਿ ਆਪ ਨੇ ਥੋੜ੍ਹੇ ਜਿਹੇ ਅਰਸੇ ਵਿਚ ਹੀ ਸਾਰੀ ਸਿਖ ਲਹਿਰ ਨੂੰ ਸ਼ਸਤ੍ਰਧਾਰੀ ਬਣਾ ਕੇ ਨਵਾਂ ਇਨਕਲਾਬੀ ਮੋੜ ਦਿੱਤਾ। ਉਨ੍ਹਾਂ ਇਸ ਦਾ ਖੇਤਰ ਮਾਝੇ ਤੋਂ ਇਲਾਵਾ ਮਾਲਵੇ ਤੇ ਪਹਾੜੀ ਇਲਾਕੇ ਵੱਲ ਵੀ ਵਧਾਇਆ ਅਤੇ ਬੰਦੀ ਛੋੜ ਗੁਰੂ ਹੋਣ ਦੇ ਨਾਤੇ ਭਾਰਤੀ ਰਾਜਾ ਮੰਡਲ ਨੂੰ ਵੀ ਪ੍ਰਭਾਵਿਤ ਕੀਤਾ। ਕੀਰਤਪੁਰ ਵਰਗੇ ਕੇਂਦਰ ਦੀ ਚੋਣ ਉਨ੍ਹਾਂ ਦੀ ਰਾਜਨੀਤਕ ਤੇ ਸੈਨਿਕ ਦੂਰ-ਅੰਦੇਸ਼ੀ ਦਾ ਸਿੱਟਾ ਸੀ, ਜਿਥੋਂ ਇਸ ਲਹਿਰ ਨੇ ਕਈ ਨਵੇਂ ਸੰਗ੍ਰਾਮ ਜਿੱਤੇ।

ਢਾਡੀ ਨੱਥ ਮੱਲ ਲਿਖਦਾ ਹੈ:

**ਢਾਡੀ ਨੂੰ ਬਖਸ਼ਾਂ ਬਖਸ਼ੇ ਸਤਿਗੁਰੂ ਹੀਰਾ ਮਾਣਕ ਜੋ ਅਣਗਣੀਂਦਾ।**
**ਤੇਰਾ ਨਾਮ ਲਿਆਂ ਗੁਰੂ ਹਰਿਗੋਬਿੰਦ ਅਮਰਾਵਤਿ ਪਉੜੀ ਚੜ੍ਹੀਦਾ।**
**ਤੁਧ ਗੋਪ ਉਠਾਲੀ ਪ੍ਰਿਥਮੀ, ਕ੍ਰਿਸਾਣ ਜਿਵਾਵੇਂ ਰਜ਼ੀਦਾ।**
**ਕਉਣ ਬੰਦਾ ਤੁਧ ਨਾਲਿ ਅੜੀ ਦਾ।**

ਇਸੇ ਤਰ੍ਹਾਂ ਇਕ ਹੋਰ ਸਮਕਾਲੀ ਢਾਡੀ ਆਪ ਦੀ ਪਾਰ ਉਤਾਰਨਹਾਰ

ਸ਼ਖ਼ਸੀਅਤ ਦਾ ਚਿੱਤਰ ਖਿੱਚਦਾ ਹੈ:

**ਅੰਬਰੁ ਧਰਤਿ ਵਿਛੋੜਿਅਨੁ, ਵਿਣੁ ਥੰਮਾ ਗਗਨੁ ਖਲੋਆ।**
**ਬਾਬੈ ਤੂੰ ਵਡਿਆਈਓਹੁ, ਸੁਵੰਨੀ ਖਿਵੈ ਚੰਦੋਆ।**
**ਚਉਦਹ ਰਤਨ ਨਿਕਾਲਿਅਨੁ, ਕਲਿ ਅੰਦਰਿ ਚਾਨਣੁ ਹੋਆ।**
**ਅੱਗੈ ਡੁੱਬੀ ਜਾਂਦੀ ਸੀ ਮੇਦਨੀ, ਦੇ ਹੱਥੀਂ ਆਪਿ ਖਲੋਆ।**
**ਪੰਚਾਇਣਿ ਆਪਿ ਵਰਤਿਆ, ਛਿਅ ਪੁਰਖੁ ਭਿ ਆਪੇ ਹੋਆ।੧੦।**

*(ਬੀੜ ਭਾਈ ਪੈਧਾ, ਰਾਵਲਪਿੰਡੀ ਵਾਲੀ ਵਿਚੋਂ)*

# ਗੁਰੂ ਹਰਿਰਾਇ

ਹਮੂੰ ਅਸਤ ਹਰਿ ਰਾਇ ਕਰਤਾ ਗੁਰੂ।
ਬਦੋ ਆਸ਼ਕਾਂ ਰਾ ਹਮਾ ਪੁਸ਼ਤ ਰੂ।

*(ਭਾਈ ਨੰਦ ਲਾਲ)*

ਸਪਤਮ ਮਹਿਲ ਅਗਮ ਹਰਿ ਰਾਇਆ।
ਜਿਨ ਸੁੰਨ ਧਿਆਨ ਕਰਿ ਜੋਗ ਕਮਾਇਆ।....
ਸਭ ਕਲ ਖੈਂਚ ਕਰਿ ਗੁਪਤ ਰਹਾਯੰ।
ਤਹਿ ਅਪਨ ਰੂਪ ਕੋ ਨਹਿੰ ਦਿਖਲਾਯੰ।੨੨।੪੧।

*(ਭਾਈ ਗੁਰਦਾਸ—ਦੂਜਾ)*

# ਗੁਰੂ ਹਰਿਰਾਇ

*ਗੁਰਗੱਦੀ*
**ਮਾਰਚ ੧੬੪੪ ਈ.**

*ਜੋਤੀ ਜੋਤਿ ਸਮਾਏ*
**ਅਕਤੂਬਰ ੧੬੬੧ ਈ.**

ਸੰਸਾਰ ਵਿਚ ਕਿਸੇ ਚੀਜ਼ ਦੀ ਕਮੀ ਨਹੀਂ, ਸਭ ਕੁਝ ਹੈ। ਮਗਰ ਬਿਨਾਂ ਕਲਾ ਦੇ ਉਸ 'ਸਭ ਕੁਝ' ਤੋਂ ਲਾਭ ਨਹੀਂ ਉਠਾਇਆ ਜਾ ਸਕਦਾ। ਬਿਜਲਈ ਸ਼ਕਤੀ ਦੁਨੀਆ ਵਿਚ ਮੌਜੂਦ ਹੈ, ਮਗਰ ਉਸ ਨੂੰ ਪਰਗਟ ਕਰਨ ਤੇ ਨਫ਼ੀ ਜਮ੍ਹਾ ਤਾਰਾਂ ਦੇ ਮੇਲ ਬਿਨਾਂ ਰੌਸ਼ਨੀ ਦਾ ਜ਼ਹੂਰ ਨਹੀਂ ਹੋ ਸਕਦਾ। ਸਿੱਖੀ ਨੇ ਜ਼ਿੰਦਗੀ ਦੇ ਉਸ ਹੁਨਰ ਦੀ ਜਾਚ ਸਮਝਾਣ ਦਾ ਜਤਨ ਕੀਤਾ ਹੈ, ਜਿਸ ਨਾਲ ਅਸੀਂ ਉਸ ਜੋਤਿ ਨੂੰ ਪਰਗਟ ਕਰ ਸਕੀਏ ਤੇ ਨਫ਼ੀ ਤੇ ਜਮ੍ਹਾ ਦੀਆਂ ਤਾਰਾਂ ਮੇਲ ਕੇ ਲੋੜੀਂਦਾ ਲਾਭ ਉਠਾ ਸਕੀਏ। ਸ਼ਕਤੀ ਤੇ ਭਗਤੀ ਦੀਆਂ ਦੋਵੇਂ ਬਿਜਲਈ ਤਾਰਾਂ 'ਨਾਮ' ਤੇ 'ਚੜ੍ਹਦੀ ਕਲਾ' ਦੇ ਰੂਪ ਵਿਚ ਸਿੱਖੀ ਦਾ ਬੁਨਿਆਦੀ ਅੰਗ ਹਨ। ਗੁਰੂ ਹਰਿਗੋਬਿੰਦ ਜੀ ਦੇ ਸਮੇਂ ਇਹ ਚੀਜ਼ ਪਰਗਟ ਤੌਰ 'ਤੇ ਲੋਕਾਂ ਸਾਹਮਣੇ ਆ ਗਈ ਸੀ। ਹੁਣ ਅਜਿਹੀ ਸ਼ਕਤੀ ਨੂੰ ਸੰਭਾਲਣ ਦੀ ਜਾਚ ਆਉਣੀ ਜ਼ਰੂਰੀ ਸੀ, ਕਿਉਂਕਿ ਦੁਨੀਆ ਦੀਆਂ ਬੜੀਆਂ ਬੜੀਆਂ ਸ਼ਕਤੀਆਂ ਸੰਭਾਲ ਤੋਂ ਬਿਨਾਂ ਅਕਾਰਣ ਹੀ ਇਨਸਾਨੀ ਹੱਥਾਂ ਵਿਚੋਂ ਗੁਆਚ ਜਾਂਦੀਆਂ ਰਹੀਆਂ ਹਨ। ਗੁਰੂ ਹਰਿਰਾਇ ਜੀ ਨੇ ਸਿੱਖਾਂ ਨੂੰ ਭਗਤੀ ਦੀ ਕੋਮਲਤਾ ਤੇ ਸ਼ਕਤੀ ਦੀ ਚਮਕ-ਦਮਕ ਨੂੰ ਸੰਜਮ ਵਿਚ ਰੱਖਣ ਦੀ ਵਿਉਂਤ ਸਮਝਾਈ ਕਿ ਕਿਵੇਂ ਆਪਣੀ ਸ਼ਕਤੀ ਦਾ ਸਰਫਾ ਕਰ ਕੇ ਸਾਰੇ ਦਾ ਸਾਰਾ ਧਿਆਨ ਉਸਾਰੂ ਨੇਕੀ ਵਲ ਲਾਇਆ ਜਾ ਸਕਦਾ ਹੈ। ਉਹ ਜ਼ਿੰਦਗੀ-ਭਰ ਗੁਰੂ ਹੁੰਦੇ ਫ਼ੌਜਾਂ ਦੇ ਜਰਨੈਲ ਵੀ ਰਹੇ। ਮਗਰ ਬਾਵਜੂਦ ਵਿਰੋਧੀ ਛੇੜ ਛਾੜ ਦੇ, ਤਲਵਾਰ ਦੀ ਧਾਰ ਨੂੰ ਛੇਤੀ ਬਾਹਰ ਲਿਸ਼ਕਾਉਣਾ ਯੋਗ ਨਾ ਸਮਝਿਆ। ਦਰਅਸਲ ਉਹ ਨੇਕੀ ਦੀ ਅੰਤਰੀਵ ਸ਼ਕਤੀ ਨੂੰ ਵਧਾਉਣ ਦੇ ਆਹਰ ਵਿਚ ਲਗੇ ਰਹੇ, ਜਿਸ ਲਈ ਬਾਹਰਲੀ ਰਾਖੀ ਦੀ ਵੀ ਡਾਢੀ ਲੋੜ ਸੀ। ਆਪਣੇ ਆਪ ਦੀ ਰਾਖੀ ਕਰਨਾ ਹੀ ਬਚਾਅ ਦਾ ਸਭ ਤੋਂ ਚੰਗਾ ਮਾਰਗ

ਹੈ। ਨਾਲੰਦਾ ਦੇ ਵਿਦਵਾਨ ਸ੍ਰੀ ਸ਼ਾਂਤੀ ਦੇਵ ਨੇ ਇਕ ਸਮੇਂ ਕਿਹਾ ਸੀ, "ਕੰਡਿਆਂ-ਭਰੀ ਧਰਤੀ ਤੋਂ ਬਚਣ ਲਈ ਬਜਾਇ ਇਸ ਦੇ ਕਿ ਸਾਰੀ ਧਰਤੀ ਚਮੜੇ ਨਾਲ ਮੜ੍ਹੀ ਜਾਵੇ, ਆਪਣੇ ਪੈਰਾਂ ਨੂੰ ਹੀ ਚਮੜੇ ਨਾਲ ਢਕ ਲੈਣਾ ਵਧੇਰੇ ਚੰਗਾ ਹੈ।" ਸੋ ਸ੍ਰੀ ਗੁਰੂ ਹਰਿਰਾਇ ਜੀ ਨੇ ਕੰਡਿਆਲੀ ਹਕੂਮਤ ਤੋਂ ਧਰਮ ਦੀ ਰਾਖੀ ਕਰਨ ਲਈ ਸਿੱਖੀ ਨੂੰ ਹਥਿਆਰਬੰਦ ਰਹਿਣ ਦੇਣਾ ਹੀ ਯੋਗ ਸਮਝਿਆ।

ਆਪ ਦਾ ਜਨਮ ਸਤਲੁਜ ਕਿਨਾਰੇ ਕੀਰਤਪੁਰ ਵਿਖੇ ੧੬੨੯ ਈ: ਜਨਵਰੀ (ਮਾਘ ਸੁਦੀ ਤ੍ਰੌਦਸੀ) ਨੂੰ ਗੁਰੂ ਹਰਿਗੋਬਿੰਦ ਜੀ ਦੇ ਵੱਡੇ ਸਪੁੱਤਰ ਬਾਬਾ ਗੁਰਦਿਤਾ ਜੀ ਦੇ ਘਰ ਹੋਇਆ। ਕੁਝ ਇਤਿਹਾਸਕਾਰਾਂ ਵਲੋਂ ਜਨਮ-ਸਾਲ ੧੬੩੭ ਈ: ਦੱਸਿਆ ਗਿਆ ਹੈ। ਪਰ *ਭੱਟ ਵਹੀਆਂ* ਦਾ ਦਿਤਾ ਸਾਲ ੧੬੨੯ ਈ: ਸਹੀ ਹੈ। ਗੁਰਦਿਤਾ ਜੀ ਨੂੰ ਉਨ੍ਹਾਂ ਦੀ ਮਾਨਸਿਕ ਗੰਭੀਰਤਾ ਕਾਰਣ ਜੁਆਨੀ ਵਿਚ ਸਿਖ 'ਬਾਬਾ ਜੀ' ਕਰਕੇ ਸੱਦਿਆ ਕਰਦੇ ਸਨ। ਪਿਤਾ ਦੀ ਇਸ ਗੰਭੀਰਤਾ ਦਾ ਅਸਰ ਸ੍ਰੀ ਹਰਿਰਾਇ ਜੀ 'ਤੇ ਵੀ ਕਾਫ਼ੀ ਪਿਆ। ਆਪ ਨੇ ਗੁਰੂ ਹਰਿਗੋਬਿੰਦ ਜੀ ਦੀ ਨਿਗਰਾਨੀ ਵਿਚ ਮੁੱਢਲੀ ਤਾਲੀਮ ਤੇ ਸ਼ਸਤਰ ਵਿਦਿਆ ਦੀ ਜਾਚ ਸਿਖੀ। ਬਚਪਨ ਤੋਂ ਹੀ ਸਦਾ ਗੁਰੂ-ਆਗਿਆ ਵਿਚ ਚਲਣਾ ਆਪ ਦਾ ਜੀਵਨ-ਉਦੇਸ਼ ਬਣ ਗਿਆ ਸੀ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵੇਰ ਆਪ ਬਾਗ਼ ਦੀ ਸੈਰ ਕਰ ਰਹੇ ਸਨ। ਅਚਾਨਕ ਟੁਰੇ ਜਾਂਦਿਆਂ ਗਲ ਪਾਏ ਵੱਡੇ ਚੋਲੇ ਦਾ ਦਾਮਨ ਛੂਹ ਜਾਣ ਨਾਲ ਇਕ ਫੁੱਲ ਟੁੱਟ ਗਿਆ। ਉਸ ਫੁੱਲ ਦੀਆਂ ਖਿਲਰੀਆਂ ਪੰਖੜੀਆਂ ਨੂੰ ਵੇਖ ਕੇ ਬਾਲਕ ਹਰਿਰਾਇ ਜੀ ਦੇ ਮਨ ਨੂੰ ਬੜਾ ਖੇਦ ਹੋਇਆ। ਇਤਨੇ ਨੂੰ ਗੁਰੂ ਹਰਿਗੋਬਿੰਦ ਜੀ ਵੀ ਟੁਰਦੇ ਫਿਰਦੇ ਇਥੇ ਆ ਪਹੁੰਚੇ। ਆਪ ਨੇ ਪੁਛਿਆ, "ਕੀ ਗੱਲ ਹੈ?" ਹਰਿਰਾਇ ਜੀ ਨੇ ਕਿਹਾ, "ਅਚਾਨਕ ਮੇਰਾ ਪੱਲਾ ਲਗ ਜਾਣ ਨਾਲ ਇਸ ਫੁਲ ਦੀ ਮੌਤ ਹੋ ਗਈ ਹੈ।" ਦੋ ਤਲਵਾਰਾਂ ਧਾਰਨ ਵਾਲੇ ਜਰਨੈਲ ਗੁਰੂ ਨੇ ਕਿਹਾ, "ਇਉਂ ਬੇਪ੍ਰਵਾਹੀ ਵਿਚ ਮਾਸੂਮ ਫੁੱਲ ਦੀ ਜ਼ਿੰਦਗੀ ਬਰਬਾਦ ਨਹੀਂ ਹੋਣੀ ਚਾਹੀਦੀ ਸੀ ਕਿਉਂਕਿ ਉਸ ਨੂੰ ਈਸ਼ਵਰ ਨੇ ਸੰਸਾਰ ਨੂੰ ਮਹਿਕ ਦੇਣ ਲਈ ਭੇਜਿਆ ਹੋਇਆ ਹੈ ਸੀ, ਚੋਲੇ ਵੱਡੇ ਪਹਿਨਣੇ ਤੇ ਫਿਰ ਸੰਭਲ ਕੇ ਨਾ ਚਲਣਾ, ਇਹ ਤਾਂ ਠੀਕ ਨਹੀਂ ਬੇਟਾ!"

ਬਾਬਾ ਗੁਰੂ ਜੀ ਦੇ ਇਨ੍ਹਾਂ ਕੋਮਲ ਬਚਨਾਂ ਨੇ ਸ੍ਰੀ ਹਰਿਰਾਇ ਜੀ ਦੇ ਦਿਲ 'ਤੇ ਬੜਾ ਗਹਿਰਾ ਅਸਰ ਕੀਤਾ। ਅੱਗੋਂ ਲਈ ਆਪ ਨੇ ਪ੍ਰਣ ਕਰ ਲਿਆ ਕਿ

ਜਦ ਵੀ ਕਿਸੇ ਖਿੜੀ ਬਗ਼ੀਚੀ ਵਿਚੀਂ ਲੰਘਣਾ ਹੋਵੇ, ਆਪਣੇ ਪੱਲੇ ਸੰਭਾਲਣੇ ਜ਼ਰੂਰੀ ਹਨ। ਕਹਿੰਦੇ ਹਨ, ਹਰਿਰਾਇ ਜੀ ਨੇ ਇਸ ਪ੍ਰਤਿੱਗਿਆ ਨੂੰ ਉਮਰ-ਭਰ ਪਾਲਿਆ। ਉਹ ਜਦੋਂ ਵੀ ਸੈਰ ਕਰਨ ਚਲਦੇ ਤਾਂ ਆਪਣੇ ਦੋਵੇਂ ਦਾਮਨ ਹੱਥ ਵਿਚ ਪਕੜ ਲੈਂਦੇ ਤਾਕਿ ਉਹ ਖਿਲਰੇ ਪੱਲੇ ਵੀ ਕਿਸੇ ਲਈ ਹਾਨੀਕਾਰਕ ਸਾਬਤ ਨਾ ਹੋਣ।

ਅਜਿਹੀ ਨਿਯਮ-ਪਾਲਕ-ਗੰਭੀਰ ਬਿਰਤੀ ਤੇ ਸੁਯੋਗਤਾ ਵੇਖ ਕੇ ਸ੍ਰੀ ਗੁਰੂ ਜੀ ਨੇ ਆਪ ਨੂੰ ਹੀ ਗੱਦੀ ਦੇ ਯੋਗ ਸਮਝਿਆ ਤੇ ਗੁਰਿਆਈ ਦੇ ਦਿੱਤੀ। ਨਾਲ ਹੀ ਇਹ ਵੀ ਆਗਿਆ ਕੀਤੀ ਗਈ ਕਿ ਸ੍ਵੈ-ਰਖਿਆ ਲਈ ਆਪਣੇ ਪਾਸ ਫ਼ੌਜ ਰੱਖਣਾ ਜ਼ਰੂਰੀ ਹੈ, ਮਗਰ ਕਦੀ ਜੰਗ ਨਹੀਂ ਕਰਨਾ। ਕਿਉਂਕਿ ਅਸੀਂ ਚਾਹੁੰਦੇ ਹਾਂ ਕਿ ਜਾਬਰ ਮੁਗ਼ਲ ਨੂੰ ਆਪਣੀ ਨੀਤੀ ਤੇ ਦੁਬਾਰਾ ਵੀਚਾਰ ਕਰਨ ਦਾ ਸਮਾਂ ਦਿੱਤਾ ਜਾਣਾ ਚਾਹੀਦਾ ਹੈ, ਜਿਸ ਨੀਤੀ ਦੇ ਪਾਗਲਪਣ ਵਿਚ ਉਸ ਸਾਡੇ ਪਿਤਾ ਗੁਰੂ ਨੂੰ ਸ਼ਹੀਦ ਕੀਤਾ ਹੈ ਤੇ ਸਾਡੀ ਇਸ ਭਗਤੀ ਦੀ ਲਹਿਰ ਨੂੰ ਦਬਾਣ ਦੀ ਕੋਸ਼ਿਸ਼ ਕੀਤੀ ਹੈ, ਵੈਸੇ ਜਬਰ ਨਾਲ ਨਾ-ਮਿਲਵਰਤਣ ਰੱਖਣਾ ਜ਼ਰੂਰੀ ਹੈ। ਗੁਰੂ ਹਰਿਰਾਇ ਜੀ ਨੇ ਗੁਰੂ ਆਗਿਆ ਅਨੁਸਾਰ ਇਸ ਨਾ-ਮਿਲਵਰਤਣ ਨੂੰ ਪੂਰੀ ਤਰ੍ਹਾਂ ਨਿਭਾਇਆ ਤੇ ਸਿਖ ਤਾਕਤ ਨੂੰ ਜਥੇਬੰਦ ਕਰਨ ਵਿਚ ਵਧੇਰੇ ਸਮਾਂ ਲਾਇਆ। ਸ਼ਾਹਜਹਾਂ ਨੇ ਆਪ ਨੂੰ ਕਈ ਵੇਰ ਸੱਦਾ ਵੀ ਦਿਤਾ, ਪਰ ਆਪ ਨੇ ਜਾਣ ਤੋਂ ਇਨਕਾਰ ਕਰ ਦਿੱਤਾ। ਵੈਸੇ ਗੁਰੂ ਜੀ ਦਾ ਮਨੁੱਖ-ਮਾਤਰ ਨਾਲ ਪਿਆਰ ਇਸ ਗੱਲ ਤੋਂ ਵੀ ਪਰਗਟ ਹੋ ਜਾਂਦਾ ਹੈ ਕਿ ਜਿਸ ਸਮੇਂ ਸ਼ਾਹਜਹਾਂ ਦਾ ਪੁੱਤਰ ਦਾਰਾ ਸ਼ਿਕੋਹ ਅਤੀ ਬੀਮਾਰ ਸੀ, ਉਸ ਲਈ ਕੁਝ ਕੀਮਤੀ ਔਸ਼ਧੀਆਂ ਦੀ ਜ਼ਰੂਰਤ ਸੀ, ਜੋ ਕਿਤੋਂ ਨਹੀਂ ਸਨ ਮਿਲ ਰਹੀਆਂ। ਗੁਰੂ ਜੀ ਨੇ ਕੋਈ ਵੈਰ ਭਾਵ ਦਿਲ ਵਿਚ ਨਾ ਰੱਖਦਿਆਂ ਆਪਣੇ ਤੋਸ਼ੇਖਾਨੇ ਵਿਚੋਂ ਉਹ ਚੀਜ਼ਾਂ ਸ਼ਾਹਜਹਾਂ ਲਈ ਭੇਜੀਆਂ ਸਨ।[੧] ਇਸ ਤੋਂ ਜ਼ਾਹਰ ਹੁੰਦਾ ਹੈ ਕਿ ਇਹ ਨਾ-ਮਿਲਵਰਤਣ ਕਿਸੇ ਜ਼ਾਤੀ ਰੰਜ਼ਸ਼ ਯਾ ਹੋਰ ਅਜਿਹੇ ਕਾਰਣ ਕਰਕੇ ਨਹੀਂ ਸੀ, ਬਲਕਿ ਇਸ ਦੀ ਵੱਡੀ ਵਜ੍ਹਾ ਹਕੂਮਤ ਦੀ ਗ਼ਲਤ ਨੀਤੀ ਸੀ, ਜਿਸ ਨੂੰ ਉਹ ਰੋਸ ਰਾਹੀਂ ਬਦਲਵਾਉਣਾ ਚਾਹੁੰਦੇ ਸਨ।

ਪਰ ਹਾਲਾਤ ਇਸ ਤੋਂ ਬਿਲਕੁਲ ਉਲਟ ਬਣਦੇ ਜਾ ਰਹੇ ਸਨ। ਹਕੂਮਤ ਆਪਣੀ ਗ਼ਲਤ ਪਾਲਸੀ ਨੂੰ ਸੋਚਣ ਲਈ ਤਿਆਰ ਨਹੀਂ ਸੀ। ਅਚਾਨਕ ਚਾਲਾਕ

---

੧. ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ॥

*(ਵਾਰ ਗਉੜੀ ਮ: ੪, ਪੰਨਾ ੩੦੦)*

ਔਰੰਗਜ਼ੇਬ ਆਪਣੇ ਪਿਤਾ ਸ਼ਾਹਜਹਾਂ ਨੂੰ ਕੈਦ ਕਰ ਕੇ ਤੇ ਭਰਾਵਾਂ ਨੂੰ ਮਾਰ ਖਪਾ ਕੇ ਆਪ ਗੱਦੀ 'ਤੇ ਕਾਬਜ਼ ਹੋ ਗਿਆ। ਤਅੱਸਬੀ ਸੁਭਾਅ ਹੋਣ ਕਰਕੇ ਇਸ ਆਪਣੇ ਰਾਜਸੀ ਪ੍ਰੋਗਰਾਮ ਵਿਚ ਇਸ ਗੱਲ ਨੂੰ ਸ਼ਾਮਲ ਕਰ ਲਿਆ ਕਿ ਜੋ ਗ਼ੈਰ-ਮੁਸਲਮ ਤਹਿਰੀਕਾਂ ਹਨ, ਉਨ੍ਹਾਂ ਤਮਾਮ ਨੂੰ ਤਾਕਤ ਦੇ ਰੋਅਬ ਨਾਲ ਜ਼ਬਰਦਸਤੀ ਇਸਲਾਮੀ ਦੁਨੀਆ ਵਿਚ ਸ਼ਾਮਲ ਕਰ ਲਿਆ ਜਾਵੇ, ਇਸ ਤਰ੍ਹਾਂ ਮੁਸਲਮ ਹਕੂਮਤ ਅਟੁੱਟ ਤੇ ਅਡੋਲ ਹੋ ਜਾਵੇਗੀ। ਦੂਸਰੇ, ਖ਼ਾਸ ਤੌਰ 'ਤੇ ਇਕ ਗੱਲ ਹੋਰ ਵੀ ਉਸ ਦੇ ਦਿਲ ਵਿਚ ਖਟਕਦੀ ਸੀ ਕਿ ਗੁਰੂ ਹਰਿਰਾਇ ਜੀ ਦੀ ਸਿਖ ਸੈਨਾ ਨੇ ਦਾਰਾ ਸ਼ਿਕੋਹ ਨੂੰ ਬਿਆਸ ਪਾਰ ਕਰਨ ਵਿਚ ਮਦਦ ਦੇ ਕੇ ਹਕੂਮਤ ਵਿਰੁੱਧ ਕਦਮ ਉਠਾਇਆ ਹੈ, ਇਸ ਦੀ ਵੀ ਪੁੱਛ-ਪੜਤਾਲ ਹੋਣੀ ਚਾਹੀਦੀ ਹੈ। ਦਾਰਾ ਸ਼ਿਕੋਹ ਸੂਫ਼ੀ ਖ਼ਿਆਲਾਂ ਦਾ ਵਿਦਵਾਨ ਆਦਮੀ ਸੀ, ਉਸ ਦਾ ਗੁਰੂ ਜੀ ਨਾਲ ਪ੍ਰੇਮ ਮੇਲ ਕੋਈ ਰਾਜਸੀ ਮਹੱਤਤਾ ਨਹੀਂ ਸੀ ਰੱਖਦਾ। ਮਗਰ ਔਰੰਗਜ਼ੇਬ ਜਹਾਂਗੀਰ ਵਾਂਗ 'ਗੁਰੂ ਅਰਜਨ-ਖੁਸਰੋ ਮੁਲਾਕਾਤ' ਦੀ ਤਰ੍ਹਾਂ ਇਸ ਮੁਲਾਕਾਤ ਨੂੰ ਰਾਜਸੀ ਰੰਗਣ ਦੇਣ ਦੇ ਆਹਰ ਵਿਚ ਸੀ। ਚੁਨਾਂਚਿ ਦਾਰਾ ਸ਼ਿਕੋਹ ਨੂੰ ੩੦ ਅਗਸਤ ੧੬੫੯ ਈ: ਨੂੰ ਦਿੱਲੀ ਲਿਆ ਕੇ ਸਮੇਤ ਉਸਦੇ ਪੁੱਤਰ ਦੇ ਕਤਲ ਕਰ ਦਿੱਤਾ ਗਿਆ ਤੇ ਪਿਛੋਂ ਉਸ ਦੇ ਹਮਦਰਦਾਂ ਦੀ ਖੋਜ ਪੜਤਾਲ ਹੋਣ ਲੱਗੀ ਤੇ ਗੁਰੂ ਸਾਹਿਬ ਇਸ ਸਮੇਂ ਜੰਮੂ ਕਸ਼ਮੀਰ ਵੱਲ ਨਿਕਲ ਗਏ ਸਨ। ਔਰੰਗਜ਼ੇਬ ਦਾ ਖ਼ਿਆਲ ਹੋਰ ਵੀ ਸੀ ਕਿ ਗੁਰੂ ਨੂੰ 'ਹਿੰਦੂਆਂ ਦਾ ਪੀਰ' ਕਿਹਾ ਜਾਂਦਾ ਹੈ, ਅਗਰ ਇਨ੍ਹਾਂ ਨੂੰ ਕਾਬੂ ਵਿਚ ਲੈ ਲਿਆ ਜਾਵੇ ਤਾਂ ਸਾਰੀ ਹਿੰਦੂ ਤੇ ਸਿਖ ਜਨਤਾ ਹੀ ਇਸਲਾਮ ਵਿਚ ਸੌਖਿਆਂ ਲਿਆਂਦੀ ਜਾ ਸਕਦੀ ਹੈ।

ਇਹ ਗੱਲ ਸੋਚ ਵਿਚਾਰ ਕੇ ਬਾਦਸ਼ਾਹ ਨੇ ਕੀਰਤਪੁਰ ਗੁਰੂ ਜੀ ਪਾਸ ਸੱਦਾ ਭੇਜਿਆ। ਮਗਰ ਆਪ ਨੇ ਆਉਣ ਤੋਂ ਇਨਕਾਰ ਕਰ ਦਿਤਾ। ਅਖ਼ੀਰ ਸਿਖ ਤਹਿਰੀਕ ਸੰਬੰਧੀ ਸ਼ੰਕਿਆਂ ਸਵਾਲਾਂ ਦਾ ਉੱਤਰ ਦੇਣ ਲਈ ਗੁਰੂ ਜੀ ਨੇ ਆਪਣੇ ਵੱਡੇ ਪੁੱਤਰ ਰਾਮਰਾਇ ਨੂੰ ਭੇਜਣਾ ਵਾਜਬ ਸਮਝਿਆ। ਆਪ ਨੇ ਰਾਮਰਾਇ ਨੂੰ ਨਸੀਹਤ ਦਿੱਤੀ ਕਿ ਜੋ ਕੁਝ ਬਾਦਸ਼ਾਹ ਪੁਛੇ, ਸੱਚ ਕਹਿਣਾ ਹੋਵੇਗਾ, ਮਗਰ ਕਰਾਮਾਤ ਕਦੀ ਵੀ ਨਹੀਂ ਦਿਖਾਉਣੀ ਹੋਵੇਗੀ। ਸਿੱਖੀ ਵਿਚ ਕਰਾਮਾਤ ਨੂੰ 'ਕਹਿਰ' ਤੇ 'ਅਵਰਾ-ਸਾਦ'[੧] ਆਖ ਕੇ ਤ੍ਰਿਸਕਾਰਿਆ ਗਿਆ ਹੈ, ਸੋ ਤ੍ਰਿਸਕਾਰੇ ਕੰਮ ਨੂੰ ਕਰਨ ਵਿਚ ਸ਼ੋਭਾ ਨਹੀਂ। ਕਈ ਇਤਿਹਾਸਕਾਰਾਂ ਲਿਖਿਆ ਹੈ ਕਿ ਗੁਰੂ

---

੧. ਰਿਧਿ ਸਿਧਿ ਅਵਰਾ ਸਾਦ॥ *(ਜਪੁਜੀ ਸਾਹਿਬ, ਪੰਨਾ ੬)*
ਧਿਗੁ ਸਿਧੀ ਧਿਗੁ ਕਰਾਮਾਤਿ॥ *(ਵਾਰ ਸੋਰਠਿ ਮ: ੩, ਪੰਨਾ ੬੫੦)*

ਜੀ ਨੇ ਰਾਮਰਾਇ ਨੂੰ ਸਗੋਂ ਖ਼ਾਸ ਕਰਾਮਾਤਾਂ ਦੇ ਕੇ ਦਿੱਲੀ ਟੋਰਿਆ ਤਾਕਿ ਉਹ ਲੋੜ ਸਮੇਂ ਵਰਤ ਲਵੇ। ਮਗਰ ਇਹ ਸਿੱਖੀ ਦੇ ਬੁਨਿਆਦੀ ਸਿਧਾਂਤਾਂ ਦੇ ਉਲਟ ਹੈ। ਬਾਬਾ ਅਟੱਲ ਤੇ ਬਾਬਾ ਗੁਰਦਿਤਾ ਜੀ ਦੀਆਂ ਦੇਹਾਂਤ-ਘਟਨਾਵਾਂ ਕਰਾਮਾਤ ਦਿਖਾਉਣ ਦਾ ਸਾਫ਼ ਖੰਡਨ ਕਰ ਰਹੀਆਂ ਹਨ।

ਸ੍ਰੀ ਰਾਮਰਾਇ ਜੀ ਦਿੱਲੀ ਚਲੇ ਗਏ। ਪਿਤਾ ਗੁਰੂ ਦੇ ਹੁਕਮਾਂ ਮੁਤਾਬਕ ਪਹਿਲੇ ਪਹਿਲ ਤਾਂ ਸਿੱਖੀ ਸੰਬੰਧੀ ਸ਼ੰਕਾਵਾਂ ਦਾ ਯਥਾਯੋਗ ਉੱਤਰ ਦਿੰਦੇ ਰਹੇ। ਮਗਰ ਸ਼ਾਹੀ ਸਨਮਾਨ ਨੇ ਪਿਤਾ ਗੁਰੂ ਦੀਆਂ ਨਸੀਹਤਾਂ ਭੁਲਾ ਦਿੱਤੀਆਂ ਤੇ ਇਕ ਸਵਾਲ ਦਾ ਸੱਚਾ ਉੱਤਰ ਦੇਣ ਦੀ ਥਾਂ ਘਬਰਾ ਕੇ ਗੁਰੂ ਦੀ ਬਾਣੀ ਦੀ ਤੁਕ ਹੀ ਬਦਲ ਕੇ 'ਮਿੱਟੀ ਮੁਸਲਮਾਨ ਕੀ' ਦੀ ਥਾਂ 'ਮਿਟੀ ਬੇਈਮਾਨ ਕੀ' ਹੀ ਪੜ੍ਹ ਸੁਣਾਇਆ। ਇਸ ਕਮਜ਼ੋਰੀ ਦਾ ਦਿੱਲੀ ਦੀ ਸਿਖ ਸੰਗਤ ਉਤੇ ਮੰਦਾ ਅਸਰ ਪਿਆ। ਰਾਮਰਾਇ ਸ਼ਾਹੀ ਝਾਂਸੇ ਵਿਚ ਆ ਗਿਆ, ਜੋ ਕਿ ਉਨ੍ਹਾਂ ਦੇ ਪਿਤਾ ਦੀ ਚਲਾਈ ਨਾ-ਮਿਲਵਰਤਣ ਦੀ ਇਨਕਲਾਬੀ ਲਹਿਰ ਦੇ ਬਿਲਕੁਲ ਉਲਟ ਸੀ। ਦਸਿਆ ਜਾਂਦਾ ਹੈ ਕਿ ਰਾਮਰਾਇ ਨੇ ਕੁਝ ਕਰਾਮਾਤਾਂ ਵੀ ਵਿਖਾਈਆਂ। ਅਜਿਹੀਆਂ ਗੱਲਾਂ ਕਰ ਕੇ ਸ਼ਾਹੀ ਦਰਬਾਰ ਵਿਚ ਉਹ ਬੜਾ ਮਾਣ ਕਰਨ ਲੱਗਾ ਕਿ ਮੈਂ ਵੀ ਗੁਰੂ ਦੀ ਔਲਾਦ ਹਾਂ ਤੇ ਸ਼ਕਤੀਆਂ ਰੱਖਦਾ ਹਾਂ। ਪਰ ਉਸ ਦਾ ਇਹ ਨਾਜ਼ ਇਸੇ ਤਰ੍ਹਾਂ ਦਾ ਹੀ ਸੀ ਜਿਵੇਂ 'ਸੁਆਹ ਧਰਤੀ ਪਾਸ ਤੇ ਧੂੰਆਂ ਆਸਮਾਨ ਪਾਸ ਜਾ ਕੇ ਆਖੇ ਕਿ ਅਸੀਂ ਵੀ ਚਮਕਦੇ ਅਗਨੀ ਦੇਵਤਾ ਦੇ ਹੀ ਭੈਣ ਭਾਈ ਹਾਂ।'

ਬਾਣੀ ਦੀ ਤੁਕ ਬਦਲਣ, ਕਰਾਮਾਤਾਂ ਦਿਖਾਉਣ ਤੇ ਸ਼ਹਿਨਸ਼ਾਹੀਅਤ ਦਾ ਪੁਜਾਰੀ ਹੋ ਜਾਣ ਕਰਕੇ ਗੁਰੂ ਜੀ ਨੇ ਤਾਂ ਰਾਮਰਾਇ ਦਾ ਬਿਲਕੁਲ ਬਾਈਕਾਟ ਹੀ ਕਰ ਦਿੱਤਾ। ਉਨ੍ਹਾਂ ਕਹਿਲਾ ਭੇਜਿਆ ਕਿ ਤੇਰੇ ਮਾਰਗ ਵਿਚ ਬਹੁਤ ਫ਼ਰਕ ਆ ਗਿਆ ਹੈ, ਤੂੰ ਸ਼ਹਿਨਸ਼ਾਹੀਅਤ ਦਾ ਪੁਜਾਰੀ ਹੋ ਗਿਆ ਹੈਂ ਤੇ ਮੈਂ ਰੂਹਾਨੀਅਤ ਦਾ ਪੁਜਾਰੀ ਹਾਂ। ਇਸ ਲਈ ਇਸ ਹਾਲਤ ਵਿਚ ਮੇਰੇ ਪਾਸ ਨਹੀਂ ਆਉਣਾ।

ਹਕੂਮਤ ਵਲੋਂ ਰਾਮਰਾਇ ਨੂੰ ਪਿੰਡ ਖੁਰਵੱਧੀ (ਡੇਹਰਾਦੂਨ) ਵਾਲੀ ਜਾਗੀਰ ਵੀ ਦਿੱਤੀ ਗਈ, ਜਿਸ ਕਰਕੇ ਉਹ ਤਾਂ ਸਰਕਾਰੀ ਪਾਸੇ ਜੋਗਾ ਹੀ ਰਹਿ ਗਿਆ। ਮਗਰ ਗੁਰੂ ਜੀ ਨੇ ਆਪਣੀ ਨਾ-ਮਿਲਵਰਤਣ ਨੂੰ ਬਾਕਾਇਦਾ ਜਾਰੀ ਰਖਿਆ। ਉਨ੍ਹਾਂ ਨਾ ਤਲਵਾਰ ਹੀ ਚੁੱਕੀ ਤੇ ਨਾ ਹੀ ਮੇਲ-ਜੋਲ ਲਈ ਕਦਮ ਉਠਾਇਆ। ਇਕ ਵੇਰ ਸ਼ਾਹੀ ਫ਼ੌਜੀ ਦਸਤੇ ਨੇ ਕਿਤੇ ਰਸਤੇ ਵਿਚ ਗੁਰੂ ਜੀ ਦੇ ਮਹਿਲਾਂ ਦੁਆਲੇ ਘੇਰਾ ਵੀ ਆ ਪਾਇਆ। ਮਗਰ ਆਪ ਨੇ ਤਲਵਾਰ ਮਿਆਨੋਂ ਬ਼ਾਹਰ ਨਾ ਕੱਢੀ। ਸਿੱਖਾਂ ਨੂੰ ਕਿਹਾ, "ਸਿਖੋ! ਜ਼ਬਤ ਪਾਲਣਾ ਸਭ ਤੋਂ ਜ਼ਰੂਰੀ ਹੈ। ਸਾਡੀ ਰਾਖੀ

ਕਰਨ ਵਾਲੀ ਤਲਵਾਰ ਹੀ ਨਹੀਂ, ਕਰਤਾਰ ਵੀ ਹੈ।" ਸਤਿਗੁਰੂ ਦੀ ਇਹ ਸ਼ਾਂਤ ਨੀਤੀ ਵੇਖ ਕੇ ਹਥਿਆਰਾਂ ਵਾਲੇ ਆਪਣੀ ਕਰਤੂਤ 'ਤੇ ਆਪ ਸ਼ਰਮਿੰਦੇ ਹੁੰਦੇ ਚਲੇ ਗਏ।

ਰਾਮਰਾਇ ਦੇ ਔਰੰਗਜ਼ੇਬ ਦੀਆਂ ਸਾਜ਼ਸ਼ਾਂ ਵਿਚ ਸ਼ਾਮਲ ਹੋ ਜਾਣ ਕਰਕੇ ਕਈ ਖ਼ਤਰਨਾਕ ਨਤੀਜੇ ਪੈਦਾ ਹੋਣ ਦਾ ਡਰ ਹੋ ਗਿਆ ਸੀ। ਇਕ ਵੇਰ ਗੁਰੂ ਜੀ ਨੇ ਸਿਆਣੇ ਸਿੱਖਾਂ ਨੂੰ ਆਖਿਆ ਵੀ ਸੀ, "ਸਿੱਖੀ ਦਾ ਬੇੜਾ ਬੜੇ ਨਾਜ਼ਕ ਮਰਹਲਿਆਂ ਵਿਚੀਂ ਗੁਜ਼ਰ ਰਿਹਾ ਹੈ। ਇਸ ਘਰੋਗੀ ਫੁਟ ਤੇ ਸਰਕਾਰੀ ਵਿਰੋਧਤਾ ਤੋਂ ਕਰਤਾਰ ਹੀ ਇਸ ਦੀ ਰਾਖੀ ਕਰੇਗਾ, ਲੋੜ ਇਸ ਸਮੇਂ ਭਾਰੀ ਧੀਰਜ ਤੇ ਜਥੇਬੰਦੀ ਦੀ ਹੈ।"

ਰਾਮਰਾਇ ਹੁਣ ਇਸ ਕੋਸ਼ਸ਼ ਵਿਚ ਸੀ ਕਿ ਕਿਵੇਂ ਨਾ ਕਿਵੇਂ ਸ਼ਾਹੀ ਰੋਅਬ ਦੀ ਮਦਦ ਨਾਲ ਮੈਂ ਗੁਰਿਆਈ ਦੀ ਗੱਦੀ ਸੰਭਾਲ ਲਵਾਂ, ਪਰ ਉਹ ਇਹ ਨਹੀਂ ਜਾਣਦਾ ਸੀ ਕਿ ਧਰਤੀ 'ਤੇ ਪੈਰ ਮਾਰਨ ਨਾਲ ਮਿੱਟੀ ਤਾਂ ਉਡ ਸਕਦੀ ਹੈ, ਮਗਰ ਖੇਤੀ ਨਹੀਂ ਉੱਗ ਸਕਦੀ। ਇਹ ਫ਼ਕੀਰੀ ਦੀ ਗੱਦੀ ਅਮੀਰੀ ਤਾਕਤਾਂ ਨਾਲ ਮਿਲਣ ਦੀ ਚੀਜ਼ ਨਹੀਂ ਸੀ। ਔਰੰਗਜ਼ੇਬ ਵੀ ਇਸੇ ਤਾੜ ਵਿਚ ਸੀ ਕਿ ਮੈਂ ਰਾਮਰਾਇ ਨੂੰ ਗੱਦੀ 'ਤੇ ਬਿਠਾ ਕੇ ਆਪਣਾ ਹੱਥ-ਠੋਕਾ ਬਣਾ ਲਵਾਂਗਾ ਤੇ ਇਉਂ ਸਿੱਖੀ ਦੀ ਨਦੀ ਨੂੰ ਰੇਗਿਸਤਾਨ ਵਿਚ ਗੁੰਮ ਕਰ ਕੇ, ਬਾਕੀ ਪੰਜਾਬ ਦੇ ਹਿੰਦੂਆਂ ਨੂੰ ਵੀ ਸੌਖਿਆਂ ਮੁਸਲਮਾਨ ਬਣਾਇਆ ਜਾ ਸਕੇਗਾ। ਔਰੰਗਜ਼ੇਬ ਤਬਲੀਗ਼ ਦਾ ਕੋਈ ਸ਼ੈਦਾਈ ਨਹੀਂ ਸੀ, ਉਹ ਤਾਂ ਇਸ ਤਰੀਕੇ ਨਾਲ ਆਪਣੇ ਰਾਜਸੀ ਬਲ ਨੂੰ ਵਧਾਉਣਾ ਚਾਹੁੰਦਾ ਸੀ। ਮਗਰ ਅਜਿਹਾ ਨਾ ਹੋ ਸਕਿਆ। ਇਸ ਸਾਰੀ ਅਵਸਥਾ ਨੂੰ ਮਹਿਸੂਸ ਕਰ ਕੇ ਗੁਰੂ ਜੀ ਨੇ ਆਪਣੇ ਪ੍ਰਚਾਰ-ਦੌਰੇ ਸ਼ੁਰੂ ਕਰ ਦਿੱਤੇ, ਤਾਕਿ ਸੰਗਤਾਂ ਇਨ੍ਹਾਂ ਤਮਾਮ ਸਾਜ਼ਸ਼ਾਂ ਤੋਂ ਜਾਣੂ ਹੋ ਕੇ ਹੁਸ਼ਿਆਰ ਰਹਿਣ। ਆਪ ਨੇ ਕੀਰਤਪੁਰ ਤੋਂ ਦੁਆਬੇ ਵਿਚੀਂ ਹੋ ਕਰਤਾਰਪੁਰ, ਖਡੂਰ, ਗੋਇੰਦਵਾਲ, ਅੰਮ੍ਰਿਤਸਰ, ਸ੍ਰੀ ਗੋਬਿੰਦਪੁਰ ਆਦਿ ਤਮਾਮ ਕੇਂਦਰੀ ਥਾਵਾਂ ਦੇ ਸਿੱਖਾਂ ਵਿਚ ਉਤਸ਼ਾਹ ਪੈਦਾ ਕੀਤਾ। ਭਾਈ ਫੇਰੂ ਆਦਿ ਸਿਖ ਨੇਤਾਵਾਂ ਨੂੰ ਆਪਣੇ ਆਦਰਸ਼ਾਂ 'ਤੇ ਡਟ ਜਾਣ ਲਈ ਪ੍ਰੇਰਿਆ, ਚੂੰਕਿ ਰਾਮਰਾਇ ਦੇ ਕੁਝ ਜ਼ਰਖ਼ਰੀਦ ਮਸੰਦਾਂ ਨੇ ਉਸ ਦੇ ਹੱਕ ਵਿਚ ਪ੍ਰਾਪੇਗੰਡਾ ਸ਼ੁਰੂ ਵੀ ਕਰ ਦਿੱਤਾ ਸੀ। ੧੬੬੦ ਈ: ਦੀ ਵਿਸਾਖੀ ਸਿਆਲਕੋਟ ਮਨਾਈ ਤੇ ਜੇਠ ਦੇ ਮਹੀਨੇ ਮੱਖਣ ਸ਼ਾਹ ਦੇ ਟਾਂਡੇ (ਡੇਰੇ) ਵਿਚ ਸ੍ਰੀਨਗਰ (ਕਸ਼ਮੀਰ) ਪੁਜ ਗਏ ਤੇ ਦੋ ਤਿੰਨ ਮਹੀਨੇ ਉਸ ਪਾਸੇ ਪ੍ਰਚਾਰ ਕੀਤਾ।

ਇਸ ਤੋਂ ਬਾਅਦ ਗੁਰੂ ਜੀ ਨੇ ਮਾਲਵੇ ਵਲ ਫੇਰਾ ਪਾਇਆ। ਇਥੇ ਭਾਈ

ਬਹਿਲੋ, ਭਗਤੂ, ਪੰਜਾਬਾ ਤੇ ਭਾਈ ਭੂੰਦੜ ਆਦਿ ਮੁਖੀ ਸਿਖ ਕਾਫ਼ੀ ਜ਼ੋਰ-ਸ਼ੋਰ ਨਾਲ ਪ੍ਰਚਾਰ ਦਾ ਕੰਮ ਕਰ ਰਹੇ ਸਨ। ਹੁਣ ਸਿੱਖੀ ਦੀ ਰਾਜਧਾਨੀ ਵੀ ਬਦਲ ਕੇ ਸਤਲੁਜ ਕਿਨਾਰੇ ਆ ਗਈ ਸੀ, ਜਿਸ ਕਰਕੇ ਦੁਆਬੇ, ਮਾਲਵੇ ਵਿਚ ਖ਼ਾਸ ਉਤਸ਼ਾਹ ਸੀ। ਮਾਲਵੇ ਵਿਚ ਤਾਂ ਚੌਧਰੀ ਕਾਲੇ ਦੇ ਭਤੀਜੇ ਫੂਲ ਤੇ ਸੰਦਲੀ ਆਦਿ ਰਾਜਨੀਤਕ ਸ਼ਕਤੀ ਲਈ ਵੀ ਹੱਥ ਪੈਰ ਮਾਰ ਰਹੇ ਸਨ। ਗੁਰੂ ਜੀ ਨੇ ਇਨ੍ਹਾਂ ਨੂੰ 'ਫੁੱਲ ਵਾਂਙ ਟਹਿਕਣ ਤੇ ਸੰਦਲ ਵਾਂਙ ਮਹਿਕਣ' ਦੀ ਅਸ਼ੀਰਵਾਦ ਦਿੱਤੀ। ਇਸੇ ਤਰ੍ਹਾਂ ਭਾਈ ਭਗਤੂ ਦੇ ਪੁੱਤਰ ਜੀਵਨ ਤੇ ਗੌਰਾ ਬਠਿੰਡੇ ਵਲ ਤਾਕਤ ਪਕੜ ਰਹੇ ਸਨ। ਇਹ ਸਾਰੇ ਸਿਧੇ-ਸਾਦੇ ਲੋਕ ਗੁਰੂ ਜੀ ਦੇ ਅਨਿੰਨ ਸਿਖ ਸਨ, ਜੋ ਕਿ ਹਰ ਸਮੇਂ ਗੁਰੂ ਤੋਂ ਆਪਾ ਨਿਛਾਵਰ ਕਰਨ ਲਈ ਤਿਆਰ ਰਹਿੰਦੇ ਸਨ।

ਪੋਠੋਹਾਰ ਵੱਲ ਕਾਬਲ ਤੋਂ ਮੇਵਿਆਂ ਤੇ ਘੋੜਿਆਂ ਦਾ ਵਪਾਰ ਕਰਨ ਵਾਲੇ ਸਿਖ ਵੀ ਨਾਲ ਨਾਲ ਸਿੱਖੀ ਪ੍ਰਚਾਰ ਕਰਿਆ ਕਰਦੇ ਸਨ। ਇਸੇ ਤਰ੍ਹਾਂ ਪੰਜਾਬ ਤੋਂ ਬਾਹਰ ਵੀ ਭਗਤ ਭਗਵਾਨ ਤੇ ਸੁਥਰੇ ਸ਼ਾਹ ਆਦਿ ਪ੍ਰੇਮੀ ਮਸੰਦ, ਸਿਖ-ਤਾਕਤ ਨੂੰ ਜਥੇਬੰਦ ਕਰ ਰਹੇ ਸਨ। ਇਉਂ ਸਿੱਖੀ ਦੀ ਲਹਿਰ ਸਾਰੇ ਹਿੰਦੁਸਤਾਨ ਵਿਚ ਫੈਲਦੀ ਜਾ ਰਹੀ ਸੀ ਤੇ ਪੰਜਾਬ ਇਸ ਦਾ ਕੇਂਦਰ ਬਣ ਰਿਹਾ ਸੀ, ਪਰ ਹਕੂਮਤ ਨੂੰ ਇਹ ਪਸੰਦ ਨਹੀਂ ਸੀ। ਉਹ ਇਸ ਦੇਸ਼-ਵਿਆਪੀ ਲਹਿਰ ਨੂੰ ਕਿਸੇ ਨਾ ਕਿਸੇ ਤਰ੍ਹਾਂ ਰੋਕਣ ਦੇ ਯਤਨ ਵਿਚ ਸੀ।

ਗੁਰੂ ਹਰਿਰਾਇ ਜੀ ਨੇ ਸਿੱਖਾਂ ਨੂੰ ਬੜੀ ਦ੍ਰਿੜ੍ਹਤਾ ਨਾਲ ਆਪਣੇ ਧਰਮ ਉਤੇ ਡਟੇ ਰਹਿਣ ਦਾ ਸੰਦੇਸ਼ਾ ਦਿਤਾ। ਉਨ੍ਹਾਂ ਗੁਰਬਾਣੀ 'ਤੇ ਵਿਸ਼ਵਾਸ ਰੱਖਣ ਨੂੰ ਜ਼ਿਆਦਾ ਪੱਕਿਆਂ ਕੀਤਾ ਤਾਕਿ ਸਾਡੇ ਮਨ ਕਿਤੇ ਹੋਰਵਾਂ ਵਾਯੂ-ਮੰਡਲ ਪੈਦਾ ਹੋਇਆ ਵੇਖ ਕੇ ਆਪਣੇ ਆਦਰਸ਼ਾਂ ਤੋਂ ਲਾਂਭੇ ਨਾ ਚਲੇ ਜਾਣ। ਇਕ ਵੇਰ ਸਿੱਖਾਂ ਇਸ ਸੰਬੰਧ ਵਿਚ ਪੁੱਛ ਵੀ ਕੀਤੀ ਕਿ ਆਪ ਗੁਰਬਾਣੀ ਦੇ ਬਾਰ ਬਾਰ ਪੜ੍ਹਨ 'ਤੇ ਕਿਉਂ ਜ਼ੋਰ ਦੇ ਰਹੇ ਹੋ ? ਉਨ੍ਹਾਂ ਬਚਨਾਂ ਦੀ ਕਮਾਈ ਹੀ ਜ਼ਰੂਰੀ ਚੀਜ਼ ਹੈ। ਗੁਰੂ ਜੀ ਨੇ ਇਕ ਥਿੰਧੀ ਠੀਕਰੀ ਦਿਖਾਂਦਿਆਂ ਕਿਹਾ, "ਜਿਵੇਂ ਇਸ ਭਾਂਡੇ ਵਿਚ ਕਦੇ ਘਿਉ ਸੀ ਤੇ ਇਸ ਦੀ ਥਿੰਧਿਆਈ ਹੁਣ ਵੀ ਸੂਰਜ ਦੀ ਕਿਰਨ ਨਾਲ ਚਮਕਾਂ ਮਾਰਦੀ ਹੈ, ਤਿਵੇਂ ਬਾਣੀ ਦਾ ਪਾਠ ਆਦਰਸ਼ਾਂ ਨੂੰ ਮਨ ਵਿਚ ਡੂੰਘਿਆਂ ਕਰਦਾ ਤੇ ਜ਼ਿੰਦਗੀ ਨੂੰ ਸਦਾ ਤਰੋਤਾਜ਼ਗੀ ਦੇਂਦਾ ਹੈ। ਇਸ ਪਾਠ ਨਾਲ ਤੁਹਾਨੂੰ ਨਵੀਂ ਪ੍ਰੇਰਨਾ ਤੇ ਨਵਾਂ ਉਤਸ਼ਾਹ ਮਿਲਦਾ ਰਹੇਗਾ ਤੇ ਤੁਸੀਂ ਇਨ੍ਹਾਂ ਖ਼ਿਆਲਾਂ ਦੇ ਸਦਕੇ ਸਦਾ ਵਿਰੋਧੀ ਵਿਚਾਰਾਂ ਦਾ ਟਾਕਰਾ ਕਰ ਸਕੋਗੇ ?"

ਇਉਂ ਸਿੱਖੀ ਲਹਿਰ ਨੂੰ ਨਵਾਂ ਉਤਸ਼ਾਹ ਦੇਂਦੇ ਅਤੇ ਨਾ-ਮਿਲਵਰਤਣ

ਦੀ ਲਹਿਰ ਨੂੰ ਕਾਇਮ ਰੱਖਦੇ ਹੋਏ ਸਤਿਗੁਰੂ ਆਪਣੇ ਛੋਟੇ ਪੁੱਤਰ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਦੇ ਕੇ ੬ ਅਕਤਬੂਰ ੧੬੬੧ ਈ: ਨੂੰ ਕੀਰਤਪੁਰ ਜੋਤੀ ਜੋਤਿ ਸਮਾ ਗਏ। ਮਗਰ ਉਨ੍ਹਾਂ ਦੀ ਮਧੁਰਤਾ ਤੇ ਬੀਰਤਾ ਦੀ ਮਿਲਵੀਂ ਸ਼ਖ਼ਸੀਅਤ ਸਦਾ ਸਦਾ ਸਦਕੇ ਜਾਣ-ਯੋਗ ਹੈ, ਉਸ ਨੂੰ ਭੁਲਾਇਆ ਨਹੀਂ ਜਾ ਸਕਦਾ:

**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥**

*(ਕਾਨੜਾ ਮ: ੫, ਪੰਨਾ ੧੩੦੧)*

# ਗੁਰੂ ਹਰਿਕ੍ਰਿਸ਼ਨ

ਸ੍ਰੀ ਹਰਿ ਕ੍ਰਿਸ਼ਨ ਧਿਆਈਐ,
ਜਿਸੁ ਡਿਠੇ ਸਭ ਦੁਖ ਜਾਇ॥

(ਪਾ: ੧੦)

ਗੁਰੂ ਹਰਿ ਕ੍ਰਿਸ਼ਨ ਆਂ ਹਮਾਂ ਫ਼ਜ਼ਲੋ ਜੂਦ।
ਹਕਸ਼ ਅਜ਼ ਹਮਾਂ ਖਾਸ.ਗਾਂ ਬਰ ਸਤੂਦ।....
ਤੁਫ਼ੈਲਸ਼ ਦੁਆਲਮ, ਬਵਦ ਕਾਮਯਾਬ।
ਅਜ਼ੋ ਗਸ਼ਤਾ ਹਰ ਜ਼ੱਰਰਾ ਖ਼ੁਰਸ਼ੀਦ ਤਾਬ।

(ਭਾਈ ਨੰਦ ਲਾਲ)

# ਗੁਰੂ ਹਰਿਕ੍ਰਿਸ਼ਨ

*ਗੁਰਗੱਦੀ* — *ਜੋਤੀ ਜੋਤਿ ਸਮਾਏ*

**ਅਕਤੂਬਰ ੧੬੬੧ ਈ.** — **ਮਾਰਚ ੧੬੬੪ ਈ.**

ਜ਼ਿੰਦਗੀ ਦੀ ਮਹਾਨਤਾ ਦਾ ਰਾਜ਼ ਕੇਵਲ ਦਿਮਾਗੀ ਤਾਲੀਮ ਦੀ ਵਡਿਆਈ ਵਿਚ ਨਹੀਂ ਤੇ ਨਾ ਹੀ ਇਹ ਸਰੀਰਕ ਬਲ ਤੇ ਆਕਾਰ ਦਾ ਮੁਥਾਜ ਹੈ। ਸੰਸਾਰਕ ਦੌਲਤ ਤੇ ਹੁਸਨ ਦਾ ਵੀ ਇਸ ਨਾਲ ਕੋਈ ਸੰਬੰਧ ਨਹੀਂ। ਜੀਵਨ ਦੀ ਉਚਿਆਈ ਦੀ ਪਰਖ ਇਸ ਕਸਵੱਟੀ 'ਤੇ ਕੀਤੀ ਜਾਂਦੀ ਹੈ ਕਿ ਕੋਈ ਮਹਾਂਪੁਰਸ਼ ਆਤਮਿਕ ਸਿਫ਼ਤਾਂ ਕਰਕੇ ਕਿੰਨਾ ਕੁ ਉੱਚਾ ਹੈ, ਉਸ ਅੰਦਰ ਸੁੱਚੇ ਆਦਰਸ਼ਾਂ ਲਈ ਕਿਤਨੀ ਕੁ ਰੀਝ ਹੈ ? ਸਿੱਖੀ ਵਿਚ ਤਾਂ ਮਹਾਂਪੁਰਸ਼ ਦੀ ਨਿਸ਼ਾਨੀ ਲਈ ਜੋਤਿ ਤੇ ਜੁਗਤਿ ਦੋ ਜ਼ਰੂਰੀ ਚੀਜ਼ਾਂ ਕਹੀਆਂ ਗਈਆਂ ਹਨ। ਜੋਤਿ ਤੋਂ ਮੁਰਾਦ ਪੂਰਨ ਦਿਵਯ ਗਿਆਨ ਤੇ ਜੁਗਤੀ ਤੋਂ ਭਾਵ ਉਸ ਦੀ ਅਮਲੀ ਵਰਤੋਂ ਹੈ। ਜਿਸ ਪਾਸ ਇਹ ਹਨ, ਉਹੋ ਸੱਚਾ ਗੁਰੂ ਹੈ।

ਗੁਰੂ ਹਰਿਕ੍ਰਿਸ਼ਨ ਸਾਹਿਬ ਸਿੱਖਾਂ ਦੇ ਅੱਠਵੇਂ ਗੁਰੂ ਸਨ, ਜਿਨ੍ਹਾਂ ਦਾ ਜਨਮ ਸ੍ਰੀ ਗੁਰੂ ਹਰਿਰਾਇ ਜੀ ਦੇ ਘਰ ੧੭੦੯ ਬਿ: ਸਾਵਣ ਵਦੀ ਦਸਮੀ, ੧੬੫੨ ਈ: ਨੂੰ ਕੀਰਤਪੁਰ ਵਿਖੇ ਮਾਤਾ ਸੁਲੱਖਣੀ ਜੀ ਦੀ ਕੁੱਖੋਂ ਹੋਇਆ। ਇਹ ਜਨਮ-ਸੰਮਤ *ਭੱਟ ਵਹੀਆਂ* ਵਿਚ ਅੰਕਿਤ ਹੈ। ਆਪ ਦੀ ਅਵਸਥਾ ਅਜੇ ਨੌਂ ਕੁ ਸਾਲ ਦੀ ਹੀ ਸੀ ਕਿ ਗੁਰੂ ਹਰਿਰਾਇ ਜੀ ਆਪ ਨੂੰ ਗੱਦੀ ਸੌਂਪ ਕੇ ਜੋਤੀ ਜੋਤਿ ਸਮਾ ਗਏ। ਅਸਲ ਗੱਲ ਇਹ ਸੀ ਕਿ ਰਾਮਰਾਇ ਜੋ ਕਿ ਆਪ ਦਾ ਵੱਡਾ ਭਰਾ ਸੀ, ਇਸ ਸਮੇਂ ਉਹ ਦਿੱਲੀ ਦਰਬਾਰ ਵਿਚ ਗਿਆ ਹੋਇਆ ਸੀ ਅਤੇ ਕਰਾਮਾਤੀ ਜਾਦੂ ਨਾਲ ਗੱਦੀ ਦਾ ਅਧਿਕਾਰੀ ਬਣਨਾ ਚਾਹੁੰਦਾ ਸੀ ਜੋ ਉਸਦੀ ਭੁੱਲ ਸੀ। ਗੁਰਿਆਈ ਦੀ ਕਸੌਟੀ ਕਰਾਮਾਤ ਨਹੀਂ ਸੀ। ਇਸ ਵਡਿਆਈ ਵਿਚ ਨਾ 'ਤਨ' ਪਰਖੇ ਜਾਂਦੇ ਹਨ ਤੇ ਨਾ ਹੀ 'ਧਨ' ਪਰਖਿਆ ਜਾਂਦਾ ਹੈ ਸਗੋਂ ਇਥੇ ਤਾਂ ਤਨ ਤੇ ਨਾਜ਼ ਕਰਨ ਵਾਲੇ ਨੂੰ ਪਾਸੇ ਛੱਡ ਦਿੱਤਾ ਜਾਂਦਾ ਹੈ ਤੇ ਕੇਵਲ ਮਨਾਂ ਦੀ

ਪ੍ਰੀਖਿਆ ਕਰ ਕੇ ਹੀ ਇਹ ਵਡਿਆਈ ਦਿੱਤੀ ਜਾਂਦੀ ਹੈ ਕਿ ਕੌਣ ਉੱਚੀ ਆਤਮਿਕ ਅਵਸਥਾ ਰੱਖਦਾ ਹੋਇਆ ਲੋਕਾਂ ਦੀ ਸਹੀ ਅਗਵਾਈ ਕਰ ਸਕਦਾ ਹੈ ਤੇ ਸੱਚੇ ਆਦਰਸ਼ਾਂ ਲਈ ਸਗੋਂ ਤਨ, ਮਨ, ਧਨ ਸਭ ਕੁਝ ਚੰਗੀ ਤਰ੍ਹਾਂ ਨਿਛਾਵਰ ਵੀ ਕਰ ਸਕਦਾ ਹੈ।

ਸਿੱਖੀ ਤਾਂ, ਕੀ ਸਮਾਜਕ, ਕੀ ਧਾਰਮਿਕ ਤੇ ਕੀ ਰਾਜਸੀ, ਹਰ ਤਰ੍ਹਾਂ ਦੀ ਗ਼ੁਲਾਮੀ ਦੇ ਵਿਰੁੱਧ ਬਗ਼ਾਵਤ ਹੈ। ਜੋ ਆਦਮੀ ਲੋਕ-ਲਾਜ ਯਾ ਆਪਣੇ ਸਰੀਰਕ ਆਰਾਮ ਲਈ ਅਜਿਹੇ ਅੰਦੋਲਨ ਤੋਂ ਘਬਰਾ ਕੇ ਵਹਿਮ ਤੇ ਜਬਰ ਅੱਗੇ ਗੋਡੇ ਟੇਕ ਦੇਂਦਾ ਹੈ, ਉਹ ਸਿੱਖੀ ਦੇ ਕੰਮ ਆਉਣ-ਜੋਗਾ ਨਹੀਂ ਰਹਿ ਜਾਂਦਾ। ਸ੍ਰੀ ਰਾਮਰਾਇ ਦਾ ਖ਼ਿਆਲ ਸ਼ਾਹੀ ਵਾਯੂ-ਮੰਡਲ ਵਿਚ ਰਹਿਣ ਕਰਕੇ ਕੁਝ ਅਜਿਹਾ ਹੀ ਹੋ ਗਿਆ ਸੀ। ਇਸੇ ਕਰਕੇ ਉਨ੍ਹਾਂ ਦੇ ਇਸ ਵਤੀਰੇ ਵਿਰੁੱਧ ਦਿੱਲੀ ਦੀ ਸਿਖ ਜਨਤਾ ਤੇ ਗੁਰੂ ਹਰਿਰਾਇ ਜੀ ਨੇ ਰੋਸ ਧਾਰਨ ਕਰ ਲਿਆ ਸੀ ਕਿਉਂਕਿ ਜ਼ੁਲਮ-ਜਬਰ ਨਾਲ ਮਿਲਵਰਤਣ ਕਰਨ ਵਾਲਾ, ਕਦੀ ਨੇਕ ਪੁਰਸ਼ਾਂ ਦੀ ਮਿਲਵਰਤਣ ਦਾ ਅਧਿਕਾਰੀ ਨਹੀਂ ਰਹਿ ਜਾਂਦਾ, ਪਰੰਤੂ ਬਾਅਦ 'ਚ ਰਾਮਰਾਇ ਨੇ ਪਿਤਾ ਗੁਰੂ ਤੋਂ ਖਿਮਾ ਵੀ ਮੰਗ ਲਈ ਤੇ ਕੀਰਤਪੁਰ ਆ ਗਿਆ, ਪਰ ਫਿਰ ਦੁਬਾਰਾ ਦਿੱਲੀ ਚਲਾ ਗਿਆ ਸੀ।

ਸੋ ਗੁਰੂ ਹਰਿਰਾਇ ਜੀ ਨੇ ਆਪਣੇ ਛੋਟੇ ਪੁੱਤਰ ਨੂੰ ਹੀ ਗੱਦੀ ਦੇਣਾ ਯੋਗ ਸਮਝਿਆ, ਜਿਨ੍ਹਾਂ ਬਾਵਜੂਦ ਛੋਟੀ ਉਮਰ ਦੇ, ਅੰਤ ਤਕ ਪਿਤਾ ਵਲੋਂ ਖੜੇ ਕੀਤੇ 'ਨਾ-ਮਿਲਵਰਤਣ' ਦੇ ਅੰਦੋਲਨ ਨੂੰ ਪੂਰਿਆਂ ਕੀਤਾ। ਉਨ੍ਹਾਂ ਬਾਬੇ ਨਾਨਕ ਦੇ ਮਿਸ਼ਨ ਨੂੰ ਚਲਾਂਦਿਆਂ ਸ਼ਾਹੀ ਰੋਅਬ ਅੱਗੇ ਝੁਕਣਾ ਪਰਵਾਨ ਨਹੀਂ ਕੀਤਾ। ਇਹੋ ਹੀ ਉਨ੍ਹਾਂ ਦੀ ਆਦਰਸ਼ਕ ਜ਼ਿੰਦਗੀ ਦੀ ਸਫਲਤਾ ਦਾ ਰਾਜ਼ ਸੀ।

ਜਿਸ ਸਮੇਂ ਆਪਣੇ ਛੋਟੇ ਭਾਈ ਨੂੰ ਗੁਰਿਆਈ ਮਿਲ ਜਾਣ ਦੀ ਖ਼ਬਰ ਰਾਮਰਾਇ ਨੇ ਦਿੱਲੀ ਸੁਣੀ, ਉਸ ਨੇ ਦਿਲ ਵਿਚ ਬੁਰਾ ਮਨਾਇਆ ਤੇ ਕੁਝ ਬੁਰੇ ਭਲੇ ਸ਼ਬਦ ਆਖੇ। ਇਹ ਸਭ ਕੁਝ ਏਸੇ ਤਰ੍ਹਾਂ ਹੀ ਸੀ ਜਿਵੇਂ 'ਕੋਈ ਗੂੰਜ ਆਪਣੀ ਮੌਲਿਕਤਾ ਸਾਬਤ ਕਰਨ ਲਈ ਆਪਣੇ ਮੂਲ ਥਾਂ ਦਾ ਮਖ਼ੌਲ ਉਡਾਵੇ।' ਗੁਰੂ ਜੀ ਨੂੰ ਇਸ ਦੀ ਕੀ ਪ੍ਰਵਾਹ ਸੀ, ਉਹ ਤਾਂ ਪਿਤਾ-ਗੁਰੂ ਦੀ ਆਗਿਆ ਅਨੁਸਾਰ ਸੰਗਤਾਂ ਦੀ ਰਹਿਨੁਮਾਈ ਕਰ ਰਹੇ ਸਨ। ਇਹ ਸੱਚ ਹੈ ਕਿ 'ਸਿਤਾਰਿਆਂ ਨੂੰ ਕਦੀ ਘਬਰਾਹਟ ਨਹੀਂ ਹੁੰਦੀ ਕਿ ਉਹ ਸੰਸਾਰ ਦੀਆਂ ਨਜ਼ਰਾਂ ਵਿਚ ਨਿੱਕੇ ਟਟਹਿਣਿਆਂ ਵਾਂਙ ਚਮਕਦੇ ਪ੍ਰਤੀਤ ਹੋਣਗੇ ?' ਉਹ ਤਾਂ ਆਪਣੇ ਮਾਰਗ 'ਤੇ ਖ਼ਾਮੋਸ਼ ਟੁਰੇ ਜਾਂਦੇ ਹਨ। ਉਨ੍ਹਾਂ ਦੀ ਆਤਮਾ ਦਾ ਪਰਛਾਵਾਂ ਸੰਸਾਰ ਦੀਆਂ ਤਮਾਮ ਘਟਨਾਵਾਂ 'ਤੇ

ਅਸਰ ਪਾਉਂਦਾ ਹੈ, ਮਲਾਹ ਤੇ ਪਾਂਧੀ ਉਨ੍ਹਾਂ ਤੋਂ ਪ੍ਰੇਰਨਾ ਤੇ ਰੌਸ਼ਨੀ ਹਾਸਲ ਕਰ ਕੇ ਆਪਣੀ ਜੀਵਨ-ਕਿਸ਼ਤੀ ਨੂੰ ਅੱਗੇ ਠੇਲ੍ਹਦੇ ਰਹਿੰਦੇ ਹਨ।

ਰਾਮਰਾਇ ਭਾਵੇਂ ਦਿੱਲੀ ਸੀ ਮਗਰ ਔਰੰਗਜ਼ੇਬ ਨੂੰ ਜਦ ਪਤਾ ਲੱਗਾ ਕਿ ਇਸ ਦੇ ਛੋਟੇ ਭਾਈ ਨੂੰ ਗੱਦੀ 'ਤੇ ਬਿਠਾਇਆ ਗਿਆ ਹੈ ਤਾਂ ਉਸ ਨੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਦਰਬਾਰ ਵਿਚ ਬੁਲਾਉਣਾ ਜ਼ਰੂਰੀ ਸਮਝਿਆ। ਦੂਤ ਘੱਲ ਕੇ ਉਚੇਚਾ ਬਾਦਸ਼ਾਹ ਵਲੋਂ ਸੱਦਾ ਦਿੱਤਾ ਗਿਆ ਤੇ ਕਿਹਾ ਗਿਆ ਕਿ ਅਸੀਂ ਤਾਂ ਕੇਵਲ ਕਰਾਮਾਤ ਵੇਖਣਾ ਚਾਹੁੰਦੇ ਹਾਂ। ਗੁਰੂ ਜੀ ਨੇ ਜਵਾਬ ਵਿਚ ਲਿਖਿਆ—"ਹੇ ਔਰੰਗਜ਼ੇਬ! ਅਗਰ ਕਰਾਮਾਤ ਹੀ ਵੇਖਣੀ ਹੈ, ਤਾਂ ਤੂੰ ਸਾਡੇ ਵੱਡੇ ਭਾਈ ਪਾਸੋਂ ਵੇਖ ਲੈ, ਜੋ ਕਿ ਤੇਰੇ ਪਾਸ ਹੀ ਹੈ। ਮੇਰੀ ਕਰਾਮਾਤ ਤਾਂ ਸਿੱਖੀ ਹੀ ਹੈ, ਜੋ ਕਿ ਇਸ ਸਮੇਂ 'ਨਾ-ਮਿਲਵਰਤਣ' ਦਾ ਝੰਡਾ ਲਈ ਅੱਗੇ ਵਧਦੀ ਜਾ ਰਹੀ ਹੈ, ਇਸ ਲਈ ਇਸ ਸੂਰਤ ਵਿਚ ਤੈਨੂੰ ਮਿਲਣਾ ਸੰਭਵ ਨਹੀਂ।"

ਔਰੰਗਜ਼ੇਬ ਨੂੰ ਅਜਿਹੇ ਉੱਤਰਾਂ ਨਾਲ ਹੈਰਾਨੀ ਜ਼ਰੂਰ ਹੋਈ ਮਗਰ ਉਹ ਨਰਮੀ ਤੋਂ ਹੀ ਕੰਮ ਲੈਣਾ ਚਾਹੁੰਦਾ ਸੀ, ਸਖ਼ਤ ਕਦਮ ਚੁੱਕਣਾ ਅਜੇ ਵਾਜਬ ਨਹੀਂ ਸੀ ਸਮਝਦਾ। ਕਿਉਂਕਿ ਉਹ ਜਾਣਦਾ ਸੀ ਕਿ ਉਸ ਦੇ ਪਿਤਾ, ਪਿਤਾਮਾ ਸਮੇਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੇ ਗੁਰੂ ਹਰਿਗੋਬਿੰਦ ਜੀ ਦੀ ਨਜ਼ਰਬੰਦੀ ਨੇ ਆਮ ਜਨਤਾ ਵਿਚ ਮੁਗ਼ਲ ਹਕੂਮਤ ਵਿਰੁੱਧ ਭਾਰੀ 'ਰੋਸ' ਪੈਦਾ ਕਰ ਦਿੱਤਾ ਸੀ ਤੇ ਦੂਸਰੇ ਪਾਸੇ ਲੋਕ-ਭਲਾਈ ਲਈ ਤਾਲ, ਹਸਪਤਾਲ, ਲੰਗਰ, ਮੰਦਰ, ਮਸੀਤਾਂ ਤੇ ਸ਼ਹਿਰ ਵਸਾਉਣ ਵਾਲੇ ਗੁਰੂਆਂ ਦੀਆਂ ਉਪਕਾਰੀ ਸ਼ਖ਼ਸੀਅਤਾਂ ਹਰਮਨ ਪਿਆਰੀਆਂ ਬਣੀਆਂ ਹੋਈਆਂ ਸਨ। ਇਸ ਲਈ ਔਰੰਗਜ਼ੇਬ ਕੋਈ ਸਖ਼ਤ ਕਦਮ ਉਠਾਉਣੋਂ ਘਬਰਾਉਂਦਾ ਸੀ। ਉਸ ਦੀ ਪਾਲਸੀ ਸੀ ਕਿ ਦੰਡ ਨੀਤੀ ਵਰਤਣ ਦੀ ਥਾਂ ਅਗਰ ਭੇਦ ਨੀਤੀ (ਫੁਟਪਾਊ ਢੰਗ) ਨਾਲ ਕੰਮ ਨਿਕਲ ਜਾਵੇ, ਚੰਗਾ ਹੈ। ਇਸੇ ਲਈ ਉਸ ਸ੍ਰੀ ਰਾਮਰਾਇ ਨੂੰ ਆਪਣਾ ਹੱਥ-ਠੋਕਾ ਬਣਾਇਆ। ਉਸ ਦੀ ਮਨਸ਼ਾ ਸੀ ਕਿ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਸੱਦ ਕੇ ਗੁਰਿਆਈ ਰਾਮਰਾਇ ਜੀ ਨੂੰ ਦਿਵਾ ਦਿੱਤੀ ਜਾਵੇ। ਰਾਮਰਾਇ ਖ਼ਾਮੋਸ਼ੀ ਨਾਲ ਇਸ ਸਾਰੀ ਕਾਰਵਾਈ ਨੂੰ ਦੇਖ ਰਿਹਾ ਸੀ। ਸਿਖ ਸੰਗਤਾਂ ਵਿਚ ਅੱਗੇ ਹੀ ਉਸ ਵਿਰੁਧ ਕਾਫ਼ੀ ਨਾਰਾਜ਼ਗੀ ਸੀ। ਮਗਰ ਨਵੀਆਂ ਪਾਈਆਂ ਗੁੰਝਲਾਂ ਨੇ ਸਿੱਖਾਂ ਨੂੰ ਹੋਰ ਵੀ ਹੈਰਾਨ ਕਰ ਦਿੱਤਾ ਸੀ।

ਉਨ੍ਹਾਂ ਸੋਚਿਆ, ਕੇਹਾ ਚੰਗਾ ਹੋਵੇ ਅਗਰ ਗੁਰੂ ਜੀ ਆਪ ਆ ਕੇ ਇਥੋਂ ਦੇ ਸਿੱਖੀ ਦੇ ਹਾਲਾਤ ਨੂੰ ਸੁਧਾਰ ਜਾਣ ਤੇ ਰਾਮਰਾਇ ਵਲੋਂ ਪਾਈਆਂ ਜਾ ਰਹੀਆਂ

ਗ਼ਲਤ ਫਹਿਮੀਆਂ ਨੂੰ ਦੂਰ ਕਰ ਦੇਣ। ਚੁਨਾਂਚਿ ਲੰਮੀ ਵੀਚਾਰ ਬਾਅਦ ਰਾਜਾ ਜੈ ਸਿੰਘ ਦੇ ਦੀਵਾਨ ਨੂੰ ਗੁਰੂ ਜੀ ਨੂੰ ਲਿਆਉਣ ਲਈ, ਕੀਰਤਪੁਰ ਭੇਜਿਆ ਗਿਆ। ਉਸ ਨੇ ਆ ਕੇ ਗੁਰੂ ਜੀ ਨੂੰ ਬੇਨਤੀ ਕੀਤੀ, ਮਗਰ ਸਤਿਗੁਰੂ ਜੀ ਨੇ ਆਪਣੀ ਪਰਤਿੱਗਿਆ ਦੁਹਰਾ ਦਿਤੀ ਕਿ ਅਸੀਂ ਆਪਣੇ ਨਾ-ਮਿਲਵਰਤਣ ਦੇ ਖ਼ਿਆਲ ਨੂੰ ਉਤਨਾ ਚਿਰ ਨਹੀਂ ਬਦਲ ਸਕਦੇ, ਜਿਤਨਾ ਚਿਰ ਸਰਕਾਰ ਆਪਣੀ ਗ਼ਲਤ ਨੀਤੀ ਨਾ ਬਦਲੇ। ਸਾਡੇ ਪਿਤਾ ਦੀ ਆਗਿਆ ਹੈ ਕਿ ਜਾਬਰ ਦੇ ਮੱਥੇ ਨਹੀਂ ਲੱਗਣਾ, ਇਸ ਲਈ ਅਸੀਂ ਇਸ ਗੱਲ ਨੂੰ ਤੋੜ ਨਿਭਾਉਣਾ ਹੈ, ਕਰਤਾਰ ਸਾਡਾ ਮਦਦਗਾਰ ਹੈ, ਹੋਰ ਕਿਸੇ ਦੀ ਸਾਨੂੰ ਪਰਵਾਹ ਨਹੀਂ। ਆਖ਼ਰ ਉਸ ਸੰਗਤ ਵਲੋਂ ਬੇਨਤੀ ਕੀਤੀ ਕਿ ਦਿੱਲੀ ਤੁਹਾਨੂੰ ਜ਼ਰੂਰ ਦਰਸ਼ਨ ਦੇਣੇ ਚਾਹੀਦੇ ਹਨ, ਬਾਦਸ਼ਾਹ ਨਾਲ ਬੇਸ਼ੱਕ ਨਾ-ਮਿਲਵਰਤਣ ਹੀ ਰੱਖਣਾ।

ਸਤਿਗੁਰੂ ਜੀ ਨੇ ਸੰਗਤਾਂ ਦੀ ਬੇਨਤੀ ਮੰਨਦਿਆਂ ਹੋਇਆਂ ਇਸ ਗੱਲ ਨੂੰ ਪਰਵਾਨ ਕਰ ਲਿਆ। ਉਨ੍ਹਾਂ ਦਰਗਹ ਮੱਲ ਆਦਿ ਮੁਖੀ ਸਿੱਖਾਂ ਨੂੰ ਨਾਲ ਲੈ ਕੇ ਮਾਰਚ ੧੬੬੩ ਈ: ਵਿਚ ਦਿੱਲੀ ਵੱਲ ਕੂਚ ਕਰ ਦਿੱਤਾ। ਰਸਤੇ ਵਿਚ ਸਿਖ ਸੰਗਤਾਂ ਵਿਚ ਪ੍ਰਚਾਰ ਕਰਦੇ ਆਪ ਪੰਜੋਖਰੇ ਠਹਿਰੇ, ਇਥੇ ਇਕ ਲਾਲ ਚੰਦ ਪੰਡਿਤ ਆਪ ਨੂੰ ਮਿਲਿਆ। ਉਸ ਆ ਕੇ ਕੁਝ ਤਰਕ-ਭਰੇ ਸ਼ਬਦਾਂ ਨਾਲ ਇਉਂ ਸੰਬੋਧਨ ਕੀਤਾ :

"ਨਾਮ ਤਾਂ ਤੁਸਾਂ ਕ੍ਰਿਸ਼ਨ ਮਹਾਰਾਜ ਵਾਲਾ ਰੱਖਿਆ ਹੈ, ਕੀ ਤੁਸੀਂ ਗੀਤਾ ਦੇ ਗਿਆਨ ਤੋਂ ਵੀ ਜਾਣੂ ਹੋ ?" ਗੁਰੂ ਜੀ ਪੰਡਿਤ ਦੀ ਅਹੰਕਾਰੀ ਬਿਰਤੀ ਤੇ ਮੁਸਕਰਾ ਪਏ ਤੇ ਆਪਣੇ ਸੇਵਕ ਭਾਈ ਛੱਜੂ ਮਹਿਰੇ ਨੂੰ ਗੀਤਾ ਦਾ ਗਿਆਨ ਪ੍ਰਗਟ ਕਰਨ ਲਈ ਛੜੀ ਨਾਲ ਇਸ਼ਾਰਾ ਕੀਤਾ ਕਿ ਇਸ ਬੇਚਾਰੇ ਨੂੰ ਗੀਤਾ ਦਾ ਤੱਤ ਸਮਝਾ ਦਿਓ। ਛੱਜੂ ਜੀ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਕਿਹਾ, "ਪੰਡਿਤ ਜੀ! ਗੀਤਾ ਦਾ ਗਿਆਨ ਇਹੋ ਹੈ ਕਿ ਆਤਮਾ ਅਮਰ ਹੈ, ਇਸ ਲਈ ਕਦੀ ਵੀ ਕਾਲ ਤੋਂ ਡਰਨਾ ਨਹੀਂ ਚਾਹੀਦਾ। ਸਗੋਂ ਤਮਾਮ ਮੁਸ਼ਕਲਾਂ ਦਾ ਸਾਹਮਣੇ ਕਰਦੇ ਹੋਏ ਆਪਣੇ ਸੱਚੇ ਆਦਰਸ਼ 'ਤੇ ਡਟੇ ਰਹਿਣਾ ਚਾਹੀਦਾ ਹੈ। ਇਹੋ ਗੀਤਾ ਦਾ ਨਿਚੋੜ ਹੈ।" ਇਕ ਭੋਲੇ ਸਿਖ ਦੇ ਮੂੰਹੋਂ ਨਿਕਲੇ ਇਹ ਸ਼ਬਦ ਪੰਡਿਤ 'ਤੇ ਡੂੰਘਾ ਅਸਰ ਕਰ ਗਏ। ਉਸ ਗੁਰੂ ਜੀ ਤੋਂ ਸਿਖਿਆ ਹਾਸਲ ਕਰ ਕੇ ਸ਼ਰਧਾਲੂ ਬਣਨਾ ਪਰਵਾਨ ਕੀਤਾ। ਬਾਲਾ ਪ੍ਰੀਤਮ ਗੁਰੂ ਦੀ ਸਰਲ ਤੇ ਜਾਦੂਗਰੀ ਭਰੀ ਨਜ਼ਰ ਨੇ ਅਭਿਮਾਨੀ ਪੰਡਿਤ ਨੂੰ ਫੋਕੀ ਪੰਡਤਾਈ ਦੀ ਫਾਹੀ ਤੋਂ ਰਿਹਾਈ ਦਿਵਾਈ।

ਇਉਂ ਨਾਮ-ਬਾਣੀ ਦਾ ਉਪਦੇਸ਼ ਕਰਦੇ ਤੇ ਸੰਗਤਾਂ ਨੂੰ 'ਨਾ-ਮਿਲਵਰਤਣ' ਦਾ ਖ਼ਿਆਲ ਦੇਂਦੇ ਗੁਰੂ ਜੀ ਦਿੱਲੀ ਪੁੱਜ ਗਏ। ਆਪ ਦੀ ਰਿਹਾਇਸ਼, ਸ਼ਾਹੀ ਦਰਬਾਰ ਤੋਂ ਦੂਰ ਰਾਇ ਸੀਨਾ ਰਾਜਾ ਜੈ ਸਿੰਘ ਦੇ ਨਿਵਾਸ-ਸਥਾਨ 'ਤੇ ਹੀ ਰੱਖੀ ਗਈ ਜਿਥੇ ਕਿ ਅੱਜ-ਕੱਲ੍ਹ ਗੁਰਦੁਆਰਾ ਬੰਗਲਾ ਸਾਹਿਬ ਹੈ।

ਗੁਰੂ ਜੀ ਦੇ ਆਗਮਨ ਦੀ ਖ਼ਬਰ ਸੁਣ ਕੇ ਸੰਗਤਾਂ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ, ਸਭ ਦਰਸ਼ਨਾਂ ਲਈ ਆਏ। ਗੁਰੂ ਜੀ ਨੇ ਤਮਾਮ ਸਿਖ ਸੰਗਤਾਂ ਨੂੰ ਉਪਦੇਸ਼ ਦਿੱਤਾ ਤੇ ਸਿੱਖੀ ਬਾਰੇ ਪਈਆਂ ਗ਼ਲਤ ਫ਼ਹਿਮੀਆਂ ਨੂੰ ਦੂਰ ਕੀਤਾ। ਸਿਖ ਇਤਿਹਾਸ ਵਿਚ ਆਮ ਪ੍ਰਸਿੱਧ ਹੈ ਕਿ ਰਾਮਰਾਇ ਨੇ ਹਰ ਥਾਂ, ਹਰ ਤਰ੍ਹਾਂ ਛੋਟੇ ਭਰਾ ਗੁਰੂ ਹਰਿਕ੍ਰਿਸ਼ਨ ਦਾ ਵਿਰੋਧ ਕੀਤਾ ਲੇਕਿਨ ਪੁਰਾਤਨ ਲਿਖਤਾਂ ਤੋਂ ਇਸ ਦੀ ਪੁਸ਼ਟੀ ਨਹੀਂ ਹੁੰਦੀ। ਅਸਲੀਅਤ ਇਹ ਸੀ ਕਿ ਔਰੰਗਜ਼ੇਬ ਹਰ ਤਰ੍ਹਾਂ ਸਿਖ ਲਹਿਰ ਨੂੰ ਦਬਾਉਣਾ ਚਾਹੁੰਦਾ ਸੀ ਤੇ ਕੋਈ ਮਾੜੀ ਗੱਲ ਕਰਨੋਂ ਨਹੀਂ ਸੀ ਝਿਜਕਦਾ। ਗੁਰੂ ਜੀ ਨੇ ਸਾਰੇ ਸਿੱਖਾਂ ਨੂੰ ਸ਼ਾਂਤ ਰਹਿਣ ਦਾ ਹੁਕਮ ਦਿੱਤਾ ਤੇ ਕਿਹਾ, "ਪਿਤਾ ਗੁਰੂ ਦਾ ਸਾਨੂੰ ਹੁਕਮ ਹੈ ਕਿ ਅਸੀਂ ਕਦੀ ਸਰਕਾਰ ਨਾਲ ਮਿਲਵਰਤਣ ਨਹੀਂ ਕਰਨਾ, ਬਾਦਸ਼ਾਹ ਦੇ ਮੱਥੇ ਨਹੀਂ ਲੱਗਣਾ। ਰਾਮਰਾਇ ਸਾਡਾ ਭਰਾ ਹੈ, ਉਹ ਪਿਤਾ ਦੀ ਆਗਿਆ ਵਿਚ ਚਲਣ ਦੀ ਥਾਂ ਔਰੰਗਜ਼ੇਬ ਦੇ ਹੱਥਾਂ ਵਿਚ ਖੇਡ ਰਿਹਾ ਹੈ, ਸੋ ਉਸ 'ਤੇ ਵੀ ਪ੍ਰਤੀਤ ਨਹੀਂ ਕਰਨਾ, ਕਰਤਾਰ ਆਪਣੇ ਦਾਸਾਂ ਦਾ ਆਪ ਮਦਦਗਾਰ ਹੋਵੇਗਾ।"

ਇਸ ਤਰ੍ਹਾਂ ਹਰ ਰੋਜ਼ ਕੀਰਤਨ ਤੇ ਦੀਵਾਨ ਹੁੰਦੇ ਰਹੇ। ਨਿੱਕੇ ਗੁਰੂ ਦੀਆਂ ਵੱਡੀਆਂ ਗੱਲਾਂ ਨੇ ਵੱਡਿਆਂ ਦਾ ਮਨ ਮੋਹ ਲਿਆ। ਲਗਭਗ ਸਾਲ ਭਰ ਆਪ ਦਿੱਲੀ ਰਹੇ। ਬਾਬਾ ਤੇਗ਼ ਬਹਾਦਰ ਜੀ ਵੀ ਪਟਨੇ ਤੋਂ ਇਥੇ ਆਏ ਤੇ ਗੁਰੂ ਹਰਿਰਾਇ ਦੇ ਦੇਹਾਂਤ ਦਾ ਸ਼ੋਕ ਕੀਤਾ। ਇਨ੍ਹਾਂ ਦਿਨਾਂ ਵਿਚ ਕਈ ਸ਼ਹਿਜ਼ਾਦੇ ਵੀ ਆ ਆ ਕੇ ਗੁਰੂ ਜੀ ਨਾਲ ਰੂਹਾਨੀ ਵੀਚਾਰਾਂ ਕਰਦੇ। ਔਰੰਗਜ਼ੇਬ ਨੇ ਵੀ ਸਾਰੀ ਦਿੱਲੀ ਵਿਚ ਉਤਸ਼ਾਹ ਪੈਦਾ ਹੋਇਆ ਵੇਖ ਕੇ ਇਰਾਦਾ ਕੀਤਾ, ਚਲੋ, ਅਗਰ ਗੁਰੂ ਜੀ ਨੇ ਇਹ ਇਰਾਦਾ ਬਣਾਇਆ ਹੋਇਆ ਹੈ ਕਿ ਅਸੀਂ ਬਾਦਸ਼ਾਹ ਨੂੰ ਨਹੀਂ ਮਿਲਣਾ, ਤਾਂ ਮੈਂ ਆਪ ਜਾ ਕੇ ਹੀ ਦਰਸ਼ਨ ਕਰ ਆਉਂਦਾ ਹਾਂ, ਖ਼ੁਦਾ ਦੇ ਪਿਆਰਿਆਂ ਦੇ ਦੀਦਾਰ ਤਾਂ ਲਾਭਦਾਇਕ ਹੀ ਹਨ। ਇਸੇ ਸਮੇਂ ਅਜਿਹੀ ਘਟਨਾ ਹੋਈ ਕਿ ਗੁਰੂ ਜੀ ਚੀਚਕ ਕਾਰਣ ਕਾਫ਼ੀ ਬੀਮਾਰ ਹੋ ਗਏ। ਆਖ਼ਰ ਗੁਰੂ ਦੀ ਮਹਾਨ ਆਤਮਾ ਨੇ ਬੀਮਾਰੀ ਨਾਲ ਜਰਜਰੇ ਹੋਏ ਸਿਥਲ ਸਰੀਰ ਵਿਚ ਰਹਿਣਾ ਪਸੰਦ ਨਾ ਕੀਤਾ। ਉਜੜਦੇ ਚਮਨ ਵਿਚੋਂ ਬੁਲਬੁਲ ਨੇ ਉਡ ਜਾਣ ਦਾ ਹੀ ਫ਼ੈਸਲਾ

ਕਰ ਲਿਆ।

ਸਾਰੀ ਸੰਗਤ ਪੂਰਬ ਦੀ ਦਿਸ਼ਾ ਵਾਂਙ ਖ਼ਾਮੋਸ਼ ਖਲੋਤੀ ਛੁਪਦੇ ਸੂਰਜ ਵਲ ਨੀਝ ਲਾ ਕੇ ਤੱਕ ਰਹੀ ਸੀ, ਸੂਰਜ ਨੇ ਆਪਣੀਆਂ ਲਾਲ ਬੁਲ੍ਹੀਆਂ ਰਾਹੀਂ ਅੰਤਮ ਸ਼ਬਦ ਇਹੋ ਆਖੇ, "ਬਾਬਾ ਬਕਾਲੇ", ਇਹ ਕਹਿੰਦੇ ਹੋਏ ਆਪ ਜੋਤੀ ਜੋਤਿ ਸਮਾ ਗਏ। ਇਹ ਘਟਨਾ ੩੦ ਮਾਰਚ ੧੬੬੪ ਈ: ਦੀ ਹੈ। ਸੰਗਤਾਂ ਉਨ੍ਹਾਂ ਦੇ ਦਗ ਦਗ ਕਰਦੇ ਚੇਹਰੇ ਦੀ ਲਾਲੀ ਤੱਕ ਤੱਕ ਬਹੁਤ ਪ੍ਰਭਾਵਤ ਹੋ ਰਹੀਆਂ ਸਨ, ਜਿਸ ਪ੍ਰਭਾਵ ਦੀ ਇਨਕਲਾਬ ਲਈ ਬੜੀ ਡਾਢੀ ਲੋੜ ਹੁੰਦੀ ਹੈ। ਇਤਿਹਾਸ ਇਸ ਪਾਸਿਓਂ ਚੁਪ ਹੈ ਕਿ ਗੁਰੂ ਜੀ ਦਾ ਇਹ ਦੇਹਾਂਤ ਕਿਸੀ ਸ਼ਾਹੀ ਸਾਜ਼ਸ਼ ਦਾ ਹੀ ਨਤੀਜਾ ਸੀ ਜਾਂ ਸੁਭਾਵਕ ? ਦੱਸਿਆ ਜਾਂਦਾ ਹੈ ਕਿ ਜਦੋਂ ਔਰੰਗਜ਼ੇਬ ਆ ਕੇ ਪਹੁੰਚਿਆ ਤਾਂ ਨਾ-ਮਿਲਵਰਤਣ ਨੂੰ ਅੰਤਮ ਸੁਆਸਾਂ ਤਕ ਨਿਭਾਉਣ ਵਾਲੇ ਸਤਿਗੁਰੂ ਜੋਤੀ ਜੋਤਿ ਸਮਾ ਚੁੱਕੇ ਸਨ, ਤੇ ਸੰਗਤਾਂ ਮਨੋਹਰ ਗੁਰੂ ਦੇ ਦੁਖ-ਹਰਨ ਚੇਹਰੇ ਨੂੰ ਨੀਝ ਲਾ ਲਾ ਤੱਕ ਰਹੀਆਂ ਸਨ।

**ਸ੍ਰੀ ਹਰਿਕ੍ਰਿਸ਼ਨ ਧਿਆਈਐ, ਜਿਸ ਡਿਠੇ ਸਭਿ ਦੁਖ ਜਾਇ॥** *(ਪਾ: ੧੦)*

# ਗੁਰੂ ਤੇਗ ਬਹਾਦਰ

ਤੇਗ ਬਹਾਦਰ ਸਿਮਰਿਐ, ਘਰ ਨਉਨਿਧਿ ਆਵੈ ਧਾਇ ।

*(ਵਾਰ ਦੁਰਗਾ ਕੀ)*

ਤੇਗ ਬਹਾਦਰ ਸੀ ਕ੍ਰਿਯਾ, ਕਰੀ ਨ ਕਿਨਹੂੰ ਆਨ ।

*(ਪਾ: ੧੦)*

ਗੁਰੂ ਤੇਗ ਬਹਾਦਰ ਆਂ ਸਰਾ ਪਾ ਅਫ਼ਜ਼ਾਲ।
ਜ਼ੀਨਤ-ਅਰਾਇ ਮਹਿਫ਼ਲਿ ਜਾਹੋ ਜਲਾਲ।....
ਹਕ ਅਜ਼ ਹਮਾ ਬਰਗੁਜ਼ੀਦਗਾਂ ਬਿ.ਗਜ਼ੀਦਸ਼।
ਤਸਲੀਮੋ ਰਜ਼ਾਇ ਰਾ ਨਿਕੋ ਸੰਜੀਦਸ਼।

*(ਭਾਈ ਨੰਦ ਲਾਲ)*

# ਗੁਰੂ ਤੇਗ ਬਹਾਦਰ

*ਗੁਰਗੱਦੀ* | *ਜੋਤੀ ਜੋਤਿ ਸਮਾਏ*
**ਮਾਰਚ ੧੬੬੪ ਈ:** | **ਨਵੰਬਰ ੧੬੭੫ ਈ:**

ਕਿਸੇ ਵਿਦਵਾਨ ਦਾ ਕੌਲ ਹੈ ਕਿ ਧਰਮ-ਮੰਦਰਾਂ ਦੀ ਨੀਂਹ ਧਰਮ ਲਈ ਅਹੂਤੀ ਦੇਣ ਵਾਲੇ ਸ਼ਹੀਦਾਂ ਦੇ ਸਿਰਾਂ 'ਤੇ ਹੀ ਰੱਖੀ ਜਾ ਸਕਦੀ ਹੈ। ਕੋਈ ਧਰਮ ਪੂਰਾ ਨਹੀਂ ਕਿਹਾ ਜਾ ਸਕਦਾ, ਜਿਤਨਾ ਚਿਰ ਉਹ ਜੀਵਨ ਦੇ ਨਾਲ ਨਾਲ ਮੌਤ ਦੀ ਜਾਚ ਵੀ ਆਪਣੇ ਸ਼ਰਧਾਲੂਆਂ ਨੂੰ ਨਾ ਸਿਖਾਵੇ, ਚੂੰਕਿ ਸਾਡੀ ਜ਼ਿੰਦਗੀ ਦਾ ਮੁੱਢਲਾ ਤੇ ਅਖ਼ੀਰਲਾ ਸਿਰਾ ਜੀਵਨ ਤੇ ਮੌਤ ਹੀ ਹੈ। ਜਿਸ ਨੇ ਇਨ੍ਹਾਂ ਦੋਹਾਂ ਦੇ ਰਾਜ਼ ਨੂੰ ਪਾ ਲਿਆ, ਉਹੋ ਪੂਰਨ ਮਨੁੱਖ ਹੈ, ਉਹੋ ਅਸਲ ਬ੍ਰਹਮਗਿਆਨੀ ਤੇ ਉਹੋ ਕਾਮਲ ਸੰਤ ਫ਼ਕੀਰ ਹੈ।

ਗੁਰੂ ਤੇਗ ਬਹਾਦਰ ਸਾਹਿਬ ਅਜਿਹੀਆਂ ਮਹਾਨ ਵਿਅਕਤੀਆਂ ਵਿਚੋਂ ਹੀ ਸਨ, ਜਿਨ੍ਹਾਂ ਆਪਣੀ ਸ਼ਹਾਦਤ ਦੇ ਕੇ ਜਬਰ ਦੇ ਭੁਚਾਲਾਂ ਨਾਲ ਡੋਲ ਰਹੇ ਧਰਮ ਨੂੰ ਮੁੜ ਅਚੱਲ ਤੇ ਅਡੋਲ ਕੀਤਾ ਸੀ। ਜਿਉਂਦੇ-ਜੀਅ ਸਿਰ ਨੂੰ ਤਲੀ 'ਤੇ ਰੱਖ ਕੇ ਜੋਖ ਲੈਣ ਦੀ ਜਾਚ ਸਿੱਖਾਂ ਉਨ੍ਹਾਂ ਪਾਸੋਂ ਹੀ ਹਾਸਲ ਕੀਤੀ ਸੀ। ਉਨ੍ਹਾਂ ਦੇ ਇਸ ਸ਼ਹੀਦੀ ਸਾਕੇ ਨੇ ਧਰਮ ਤੇ ਹਿੰਦ ਦੋਹਾਂ ਦੀ ਇਜ਼ਤ ਰੱਖੀ, ਇਸੇ ਕਰਕੇ ਆਪ ਨੂੰ 'ਧਰਮ ਦੀ ਚਾਦਰ' ਜਾਂ 'ਹਿੰਦ ਦੀ ਚਾਦਰ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ।

ਆਪ ਦਾ ਜਨਮ ਦੋ ਤਲਵਾਰਾਂ ਧਾਰਨ ਵਾਲੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ੧ ਅਪ੍ਰੈਲ ੧੬੨੧ ਈ: ਨੂੰ ਅੰਮ੍ਰਿਤਸਰ ਵਿਖੇ ਹੋਇਆ। *ਭੱਟ ਵਹੀ* ਜਨਮ ਸੰਮਤ ੧੬੨੫ ਈ: ਦੱਸਦੀ ਹੈ। ਆਪ ਨੇ ਮੁੱਢਲੀ ਤਾਲੀਮ ਦੇ ਨਾਲ ਹੀ ਬੀਰ ਪਿਤਾ ਦੀ ਨਿਗਰਾਨੀ ਵਿਚ ਸ਼ਸਤ੍ਰ ਵਿਦਿਆ ਤੇ ਜੀਵਨ-ਜਾਚ ਸਿਖੀ। ਕਰਤਾਰਪੁਰ ਦੇ ਯੁੱਧ ਵਿਚ ਆਪ ਨੇ ਤੇਗ ਦੇ ਅਜਿਹੇ ਕਾਰਨਾਮੇ ਵਿਖਾਏ, ਜਿਸ ਤੋਂ ਪਿਤਾ ਨੇ ਪ੍ਰਸੰਨ ਹੋ ਕੇ ਕਿਹਾ, "ਤੂੰ ਤਾਂ ਸੱਚਮੁੱਚ ਹੀ ਤੇਗ ਬਹਾਦਰ ਹੈਂ।"

ਜਿਸ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਵੱਲ ਰਵਾਨਾ ਹੋਏ, ਉਸ ਸਮੇਂ ਤੇਗ ਬਹਾਦਰ ਨੇ ਕੁਝ ਸਮੇਂ ਲਈ ਨਾਨਕੇ ਘਰ ਨਿਵਾਸ ਕਰ ਲਿਆ। ਆਪ ਦੀ ਉਪਰਾਮ ਬਿਰਤੀ ਨੇ ਏਕਾਂਤ ਵਿਚ ਬੈਠ ਕੇ ਪ੍ਰਭੂ ਦੀ ਯਾਦ ਵਿਚ ਵੇਲਾ ਗੁਜ਼ਾਰਨਾ ਚੰਗਾ ਸਮਝਿਆ। ਸਮਾਂ ਗੁਜ਼ਰਦਾ ਗਿਆ, ਸਿੱਖੀ ਲਹਿਰ ਵਿਚ ਕਈ ਤਬਦੀਲੀਆਂ ਆਈਆਂ ਤੇ ਹਿੰਦੁਸਤਾਨ ਦੇ ਰਾਜਸੀ ਇਤਿਹਾਸ ਨੇ ਵੀ ਕਈ ਕਰਵਟਾਂ ਬਦਲੀਆਂ। ਨੌਜਵਾਨ ਤੇਗ ਬਹਾਦਰ ਕੀਰਤਪੁਰ ਪਰਬਤ ਦੀ ਏਕਾਂਤ ਵਿਚ ਬੈਠਾ ਇਨ੍ਹਾਂ ਸਾਰੀਆਂ ਵੱਡੀਆਂ ਵੱਡੀਆਂ ਘਟਨਾਵਾਂ ਨੂੰ ਲੰਮੀ ਨੀਝ ਲਾ ਕੇ ਤੱਕ ਰਿਹਾ ਸੀ। ਜ਼ਾਲਮ ਦੇ ਜ਼ੁਲਮ ਉਸ ਦੇ ਖ਼ੂਨ ਵਿਚ ਉਛਾਲਾ ਪੈਦਾ ਕਰ ਰਹੇ ਸਨ, ਮਜ਼ਲੂਮ ਦੀਆਂ ਕਮਜ਼ੋਰੀਆਂ ਵੇਖ ਕੇ ਉਸ ਦੇ 'ਸਾਧੂ ਹਿਰਦੇ' ਵਿਚ ਹਮਦਰਦੀ ਪੈਦਾ ਹੋ ਰਹੀ ਸੀ। ਉਹ ਜੂਨ ੧੬੫੬ ਈ: ਵਿਚ ਪਰਿਵਾਰ ਸਮੇਤ ਤੀਰਥ-ਯਾਤਰਾ ਲਈ ਨਿਕਲੇ ਤੇ ਹਰਿਦੁਆਰ ਹੁੰਦੇ ਹੋਏ ਮੁੜ ਮਥਰਾ, ਬਨਾਰਸ ਤੇ ਫਿਰ ਪਟਨੇ ਜਾ ਟਿਕੇ। ਉਥੇ ੫-੭ ਸਾਲ ਰਹੇ ਜਿਥੇ ਕਿ ੧੬੬੧ ਈ: ਵਿਚ ਸ੍ਰੀ ਗੋਬਿੰਦਦਾਸ ਦਾ ਜਨਮ ਹੋਇਆ।

ਮੁਗ਼ਲ ਰਾਜਨੀਤੀ ਨੇ ਹਿੰਦੁਸਤਾਨੀ ਜਨਤਾ ਦੇ ਧਰਮ ਵਿਚ ਜ਼ਬਰਦਸਤੀ ਦਖ਼ਲ-ਅੰਦਾਜ਼ੀ ਕਰਨ ਦਾ ਫ਼ੈਸਲਾ ਕਰ ਲਿਆ ਸੀ। ਉਹ ਆਪਣੀ ਨਾ-ਕਾਮਯਾਬੀ ਨੂੰ ਤਾਕਤ ਦੀ ਘਟ ਵਰਤੋਂ ਦਾ ਨਤੀਜਾ ਸਮਝ ਰਹੀ ਸੀ। ਔਰੰਗਜ਼ੇਬ ਨੇ ਆਪਣੇ ਪਰਿਵਾਰ ਦੇ ਖ਼ੂਨ ਨਾਲ ਰੰਗੇ ਹੱਥਾਂ ਨਾਲ[1] ਸਤਨਾਮੀਆਂ ਜੇਹੀ ਸਾਧੂ ਸੰਪ੍ਰਦਾ ਉਤੇ ਵੀ ਖ਼ੂਨੀ ਤੇਗ਼ ਵਗਾ ਦਿੱਤੀ ਤੇ ਸਰਮਦ ਜਿਹੇ ਸੂਫ਼ੀ ਫ਼ਕੀਰਾਂ ਨੂੰ ਕਤਲ ਕਰਨਾ ਵੀ ਆਪਣੇ ਪ੍ਰੋਗਰਾਮ ਵਿਚ ਸ਼ਾਮਲ ਕਰ ਲਿਆ। ਬਾਦਸ਼ਾਹ ਦੇ ਇਨ੍ਹਾਂ ਖ਼ੂਨੀ ਕਾਰਨਾਮਿਆਂ ਨੇ ਆਮ ਜਨਤਾ ਵਿਚ ਭਾਰੀ ਕੁਹਰਾਮ ਮਚਾ ਦਿੱਤਾ। ਸਭ ਨੂੰ ਜ਼ਬਰਦਸਤੀ ਮੁਸਲਮਾਨ ਬਣ ਜਾਣ ਲਈ ਕਿਹਾ ਗਿਆ, ਜੋ ਅਪਰਵਾਨ ਕਰੇ, ਉਸ ਲਈ ਮੌਤ ਪਰਵਾਨ ਕਰਨਾ ਤਾਂ ਜ਼ਰੂਰੀ ਸੀ। ਇਸ ਤੋਂ ਇਲਾਵਾ ਕੋਮਲ ਹੁਨਰ—ਕਵਿਤਾ, ਨ੍ਰਿਤ ਤੇ ਸੰਗੀਤ ਆਦਿ ਨੂੰ ਕਾਨੂੰਨਨ ਬੰਦ ਕਰ ਦਿੱਤਾ ਗਿਆ। ਰੋਸ ਵਜੋਂ ਦਿੱਲੀ ਦੇ ਰਾਗੀਆਂ 'ਰਾਗ ਦਾ ਜਨਾਜ਼ਾ' ਕੱਢਿਆ। ਇਹ ਵੇਖ ਕੇ ਬਾਦਸ਼ਾਹ ਸ਼ਰਮਿੰਦਾ ਤਾਂ ਹੋ ਗਿਆ, ਮਗਰ ਫਿਰ ਹੱਸ ਕੇ ਆਖਣ ਲੱਗਾ ਕਿ 'ਚੰਗਾ! ਇਸ ਨੂੰ ਕਬਰ ਵਿਚ ਦਬਾ ਆਵੋ। ਮਗਰ ਇਸ

---

੧. ਤੂ ਖਾਕੇ ਪਿਦਰ ਰਾ ਬਕਿਰਦਾਰੇ ਜਿਸ਼ਤ।
ਬਖ਼ੂਨੇ ਬਿਰਾਦਰ, ਬਿਦਾਦੀ ਸਰਿਸ਼ਤ।੭। *(ਜ਼ੰਗਨਾਮਾ)*
ਸ਼ਹਿਨਸ਼ਾਹ ਔਰੰਗਜ਼ੇਬ ਆਲਮੀਂ, ਦਾਰਾਇ ਦੌਰ ਅਸਤ ਦੂਰ ਅਸਤ ਦੀਂ।੬੪। *(ਜ਼ਫਰਨਾਮਾ)*

ਕਮਬਖ਼ਤ ਨੂੰ ਇਤਨਾ ਗਹਿਰਾ ਦਬਾਓ ਤਾਕਿ ਮੁੜ ਕਿਤੇ ਨਿਕਲ ਨਾ ਆਵੇ।' ਇਸੇ ਤਰ੍ਹਾਂ ਇਤਿਹਾਸ ਲਿਖਣ ਦੀ ਸਖ਼ਤ ਮਨਾਹੀ ਸੀ, ਤਾਕਿ ਇਨ੍ਹਾਂ ਸਾਰੀਆਂ ਦੁਰਘਟਨਾਵਾਂ ਦੇ ਅੰਕਿਤ ਹੋਣ ਨਾਲ ਸਰਕਾਰ ਦੀ ਬਦਨਾਮੀ ਨਾ ਹੋਵੇ।

ਸਿੱਖੀ ਦੀ ਅਗਾਂਹ-ਵਧੂ ਇਨਕਲਾਬੀ ਲਹਿਰ ਵੀ ਔਰੰਗਜ਼ੇਬ ਦੀਆਂ ਅੱਖਾਂ ਵਿਚ ਰੜਕਦੀ ਸੀ। ਰਾਮਰਾਇ ਨੂੰ ਹੱਥਠੋਕਾ ਬਣਾ ਕੇ ਬਾਦਸ਼ਾਹ ਫੁਟ ਪਾਉਣ ਦੀ ਕੋਸ਼ਸ਼ ਵਿਚ ਸੀ। ਉਸ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਦੇਹਾਂਤ ਬਾਅਦ ਅੰਮ੍ਰਿਤਸਰ ਤੇ ਕੀਰਤਪੁਰ ਆਦਿ ਥਾਵਾਂ 'ਤੇ ਰਾਮਰਾਇ ਦੇ ਮਸੰਦਾਂ ਨੂੰ ਭੇਜਿਆ ਵੀ, ਮਗਰ ਕੁਝ ਸਫਲਤਾ ਨਾ ਹੋਈ। ਇਸ ਤਰ੍ਹਾਂ ਸਿਖੀ ਦੀ ਘਰੋਗੀ ਫੁੱਟ ਹਾਨੀਕਾਰਕ ਸਾਬਤ ਹੋ ਰਹੀ ਸੀ। ਕਈ ਸੋਢੀ ਬੇਦੀ ਆਪਾ-ਧਾਪੀ ਵਿਚ ਗੱਦੀਆਂ ਲਾਈ ਬੈਠੇ ਸਨ। ਦੂਜੇ ਪਾਸੇ ਜਾਦੂਨਾਥ ਸਰਕਾਰ ਦੇ ਕਥਨ ਅਨੁਸਾਰ ਸਿਖ ਮਸੰਦਾਂ ਨੂੰ ਜਲਾਵਤਨ ਕਰਨ ਦੇ ਹੁਕਮ ਵੀ ਨਿਕਲ ਰਹੇ ਸਨ ਤੇ ਕੁਝ ਸਿਖ ਧਰਮ-ਮੰਦਰਾਂ ਨੂੰ ਗਿਰਾਉਣ ਦੇ ਘੋਰ-ਮਸੋਰੇ ਵੀ ਹੁੰਦੇ ਪਏ ਸਨ। ਇਸ ਤੋਂ ਬਿਨਾਂ ਸਿਖ ਜਨਤਾ ਉਤੇ ਕੁਝ ਸਖ਼ਤੀਆਂ ਵੀ ਹੋਈਆਂ, ਮਗਰ ਉਨ੍ਹਾਂ ਦਾ ਵੇਰਵੇ ਸਹਿਤ ਕੋਈ ਜ਼ਿਕਰ ਨਹੀਂ ਮਿਲਦਾ। ਇਉਂ ਸਿੱਖੀ ਦਾ ਬੇੜਾ ਬੜੇ ਨਾਜ਼ਕ ਮਰਹਲੇ ਵਿਚੀਂ ਗੁਜ਼ਰ ਰਿਹਾ ਸੀ। ਸੰਗਤਾਂ ਬੇਚੈਨ ਸਨ, ਮਗਰ 'ਬਾਬਾ ਬਕਾਲੇ', ਇਹ ਸ਼ਬਦ ਉਨ੍ਹਾਂ ਨੂੰ ਰੋਸ਼ਨੀ ਦੇ ਰਹੇ ਸਨ। ਸਭ ਸਿਖ ਘਬਰਾਏ ਹੋਏ ਬਕਾਲੇ ਪੁਜੇ। ਇਥੇ ਕਈ ਮੰਜੀਆਂ (ਗੱਦੀਆਂ) ਲੱਗੀਆਂ ਹੋਈਆਂ ਸਨ, ਆਖ਼ਰ ਦਰਗਾਹ ਮਲ, ਭਾਈ ਗੜ੍ਹੀਆ ਤੇ ਮੱਖਣਸ਼ਾਹ ਆਦਿ ਸਿਆਣੇ ਸਿੱਖਾਂ ਦੇ ਪਾਰਖੂ ਨੈਣਾਂ ਨੇ 'ਸੱਚੇ ਗੁਰੂ' ਨੂੰ ਲੱਭ ਹੀ ਲਿਆ, ਜਿਸ ਨੂੰ ਕਿ ਪਿੰਡ ਦੇ ਲੋਕ 'ਤੇਗਾ ਕਮਲਾ' ਕਰਕੇ ਸੱਦਦੇ ਸਨ। ਉਹ ਨਹੀਂ ਜਾਣਦੇ ਸਨ ਕਿ ਪ੍ਰਭੂ ਦੇ ਦੀਵਾਨੇ ਤੇਗ ਬਹਾਦਰ ਨੇ ਕਿਸ ਤਰ੍ਹਾਂ ਸਾਰੇ ਹਿੰਦੁਸਤਾਨ ਦੀ ਪਤ ਢਕਣ ਵਾਲੀ ਚਾਦਰ ਬਣਨਾ ਤੇ ਧਰਮ ਦੀ ਰੱਖਿਆ ਕਰਨੀ ਹੈ।

'ਗੁਰੂ ਲਾਧੋ, ਗੁਰੂ ਲਾਧੋ' ਦਾ ਐਲਾਨ ਕੀਤਾ ਗਿਆ, ਜਿਸਨੂੰ ਸੁਣ ਕੇ ਗੱਦੀਦਾਰ ਅੱਗ-ਭਬੂਕਾ ਹੋ ਉਠੇ। ਇਨ੍ਹਾਂ ਵਿਚੋਂ ਧੀਰਮੱਲ ਦੇ ਸੇਵਕ ਸ਼ੀਹੇ ਮਸੰਦ ਨੇ ਤਾਂ ਗੋਲੀ ਹੀ ਚਲਾ ਦਿੱਤੀ। ਮਗਰ ਸ਼ਾਂਤੀ ਦਾਤਾ ਗੁਰੂ ਨੇ ਖਿਮਾ ਰਖੀ, ਕੁਝ ਨਾ ਆਖਿਆ। ਅਜਿਹੀ ਹਾਲਤ ਪੈਦਾ ਹੋਈ ਵੇਖ ਕੇ ਆਪ ਨੇ ਬਕਾਲੇ ਤੋਂ ਚਲੇ ਜਾਣ ਦਾ ਹੀ ਖ਼ਿਆਲ ਬਣਾ ਲਿਆ, ਤਾਕਿ ਘਰੋਗੀ ਝਗੜੇ ਵਿਚ ਪੈ ਕੇ ਸਿੱਖੀ ਦਾ ਜਬਰ ਨਾਲ ਹੋ ਰਹੇ ਟਾਕਰੇ ਦਾ ਸੰਗ੍ਰਾਮ ਕਿਤੇ ਮੱਧਮ ਨਾ ਪੈ ਜਾਵੇ।

ਆਪ ਨੇ ਕੀਰਤਪੁਰ ਵਲ ਜਾਣ ਲਈ ਸਾਰੀ ਤਿਆਰੀ ਕਰਾ ਲਈ।

ਧੀਰਮੱਲ ਦੇ ਸ਼ਰਾਰਤੀ ਮਸੰਦਾਂ ਗੁਰੂ ਜੀ ਦਾ ਸਾਮਾਨ ਆ ਲੁਟਿਆ। ਇਸ ਤੋਂ ਖਿਝ ਕੇ ਬਹੁਤ ਸਾਰੇ ਸਿਖ ਧੀਰਮੱਲ ਦੇ ਡੇਰੇ ਜਾ ਪਏ। ਉਨ੍ਹਾਂ ਆਪਣਾ ਸਾਮਾਨ ਵਾਪਸ ਲਿਆਂਦਾ ਤੇ ਨਾਲ ਹੀ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲੁੱਟ ਲਿਆਂਦੀ। ਜਦੋਂ ਸ਼ਾਂਤਿ-ਚਿਤ ਸਤਿਗੁਰੂ ਜੀ ਨੂੰ ਇਹ ਪਤਾ ਲੱਗਾ ਕਿ ਸਿਖ ਧੀਰਮੱਲ ਦੇ ਡੇਰੇ ਤੋਂ ਬੀੜ ਵੀ ਖੋਹ ਲਿਆਏ ਹਨ ਤਾਂ ਆਪ ਨੇ ਬੀੜ ਵਾਪਸ ਭੇਜ ਦੇਣ ਲਈ ਆਖਿਆ। ਸਿੱਖਾਂ ਕਿਹਾ, "ਸੱਚੇ ਪਾਤਸ਼ਾਹ! ਬੀੜ ਗੁਰਗੱਦੀ ਦੀ ਚੀਜ਼ ਹੈ, ਇਹ ਤੁਹਾਡੇ ਪਾਸ ਹੀ ਰਹਿਣੀ ਚਾਹੀਦੀ ਹੈ, ਨਹੀਂ ਤਾਂ ਇਸ ਦੇ ਆਸਰੇ ਧੀਰਮੱਲ ਫਿਰ ਗੁਰਿਆਈ ਦਾ ਪਖੰਡ ਚਲਾਏਗਾ।" ਪਰੰਤੂ ਗੁਰੂ ਜੀ ਨੇ ਬੀੜ ਵਾਪਸ ਕਰਨੀ ਹੀ ਠੀਕ ਸਮਝੀ। ਕਈ ਇਤਿਹਾਸਕਾਰਾਂ ਲਿਖਿਆ ਹੈ ਕਿ ਗੁਰੂ ਸਾਹਿਬ ਨੇ ਬੀੜ ਦਰਿਆ ਪਾਰ ਕਰਨ ਲਗਿਆਂ ਦਰਿਆ ਬਿਆਸ ਦੇ ਹਵਾਲੇ ਕਰ ਦਿੱਤੀ ਤੇ ਇਥੋਂ ਫਿਰ ੧੩-੧੪ ਦਿਨਾਂ ਬਾਅਦ ਧੀਰਮੱਲ ਕੱਢ ਕੇ ਲੈ ਗਿਆ। ਇਹ ਗੱਲ ਬਿਲਕੁਲ ਅਸੰਭਵ ਜਾਪਦੀ ਹੈ ਕਿ ਗੁਰੂ ਸਾਹਿਬ ਨੇ ਇਤਨੀ ਕੀਮਤੀ ਇਤਿਹਾਸਕ ਚੀਜ਼ ਨੂੰ ਦਰਿਆ ਹਵਾਲੇ ਕਰਨਾ ਠੀਕ ਸਮਝਿਆ ਹੋਵੇ।

ਸਤਿਗੁਰੂ ਜੀ ਸਿਖ ਸੰਗਤਾਂ ਵਿਚ ਉਤਸ਼ਾਹ ਤੇ ਪ੍ਰੇਰਨਾ ਪੈਦਾ ਕਰਨ ਲਈ ਅੰਮ੍ਰਿਤਸਰ ਆਏ। ਪ੍ਰਿਥੀਏ ਦਾ ਪੋਤਾ—ਹਰਿ ਜੀ ਸਤਿਕਾਰ ਨਾਲ ਮਿਲਿਆ। ਸਿਖ ਸੰਗਤਾਂ ਹਾਜ਼ਰ ਹੋਈਆਂ। ਗੁਰੂ ਜੀ ਨੇ ਸਿੱਖਾਂ ਨੂੰ ਧਰਮ ਵਿਚ ਪੱਕੇ ਰਹਿਣ ਦਾ ਉਪਦੇਸ਼ ਦਿੱਤਾ। ਇਥੋਂ ਆਪ ਪ੍ਰਚਾਰ-ਦੌਰਾ ਕਰਦੇ ਤਰਨ ਤਾਰਨ, ਖਡੂਰ, ਗੋਇੰਦਵਾਲ ਗਏ ਤੇ ਖੇਮਕਰਨ ਰਘੂਪਤਿ ਰਾਇ ਨਿਝਰ ਪਾਸ ਦੋ ਹਫ਼ਤੇ ਠਹਿਰੇ, ਉਸ ਘੋੜੀ ਭੇਟਾ ਕੀਤੀ। ਬਿਆਸ ਪਾਰ ਕਰਕੇ ਆਪਣੇ ਮਾਸੜ ਭਾਈ ਸਾਈਂਦਾਸ ਪਾਸ ਡਰੋਲੀ ਠਹਿਰੇ ਤੇ ਲੱਖੀ ਜੰਗਲ ਲੰਘੇ ਅਤੇ ਮਾਰਚ ੧੬੬੫ ਈ: ਦੀ ਵਿਸਾਖੀ ਸਾਬੋ ਕੀ ਤਲਵੰਡੀ ਪਹੁੰਚ ਗਏ। ਇਥੇ ਡੂੰਘਾ ਤਲਾਅ ਖੁਦਵਾਇਆ ਤੇ ਫਿਰ ਉਥੋਂ ਵਾਪਸ ਬਠਿੰਡੇ ਜਾਖਲ ਵਲ ਦੀ ਹੁੰਦੇ ਧਮਧਾਣ ਆ ਗਏ। ਇਸੇ ਸਮੇਂ ਰਾਜਾ ਦੀਪ ਚੰਦ ਦੀ ਸਤਾਰ੍ਹਵੀਂ 'ਤੇ ਗੁਰੂ ਸਾਹਿਬ ਬਿਲਾਸਪੁਰ ਗਏ, ਰਾਣੀ ਚੰਪਾ ਪਾਸ ਅਫ਼ਸੋਸ ਕੀਤਾ। ਜਦੋਂ ਉਸ ਨੂੰ ਪਤਾ ਲੱਗਾ ਕਿ ਘਰੋਗੀ ਬਿਖਾਧ ਕਾਰਨ ਸਤਿਗੁਰੂ ਕੀਰਤਪੁਰ ਛੱਡ ਕੇ ਬਾਂਗਰ ਵਲ ਟਿਕਾਣਾ ਬਣਾ ਰਹੇ ਹਨ ਤਾਂ ਉਸ ਨੇ ਤਿੰਨ ਪਿੰਡਾਂ—ਮੀਆਂ ਪੁਰ, ਸਹੋਟਾ ਤੇ ਲੋਧੀਪੁਰ ਦੀ ਭੁਇੰ ਅਰਪਨ ਕਰਕੇ ਕਿਹਾ ਕਿ ਆਪ ਇਥੋਂ ਨਾ ਜਾਓ, ਨਵਾਂ ਨਗਰ ਵਸਾ ਲਓ। ਚੁਨਾਂਚਿ ੧੯ ਜੂਨ ੧੬੬੫ ਈ: ਨੂੰ 'ਚੱਕ ਨਾਨਕੀ' ਦੀ ਮੋੜ੍ਹੀ ਗੱਡੀ ਗਈ ਜੋ ਪਿਛੋਂ

ਅਨੰਦਪੁਰ ਕਹਾਇਆ। ਦੀਵਾਲੀ ਨੂੰ ਗੁਰੂ ਜੀ ਧਮਧਾਣ ਗਏ, ਭਾਰੀ ਇਕੱਠ ਹੋਇਆ ਤਾਂ ਆਪ ਨੂੰ ਸ਼ਾਹੀ ਹੁਕਮ ਅਨੁਸਾਰ ਗ੍ਰਿਫ਼ਤਾਰ ਕਰ ਕੇ ਸਮੇਤ ਅਨੇਕ ਸਿੱਖਾਂ ਦੇ ਦਿੱਲੀ ਲਿਆਂਦਾ ਗਿਆ।

ਇਹ ਗੱਲ ਨਵੰਬਰ ੧੬੬੫ ਈ: ਦੀ ਹੈ। ਇਸੇ ਸਮੇਂ ਹੀ ਔਰੰਗਜ਼ੇਬ ਨੇ ਕਰਾਮਾਤ ਦਿਖਾਉਣ ਜਾਂ ਇਸਲਾਮ ਵਿਚ ਆਉਣ ਦੀ ਗੱਲ ਆਖੀ, ਜਿਸ ਨੂੰ ਗੁਰੂ ਸਾਹਿਬ ਨੇ ਅਪਰਵਾਨ ਕਰ ਦਿੱਤਾ। ਇਸ ਲਈ ਸਾਥੀ ਸਿੱਖਾਂ ਸਮੇਤ ਆਪ ਨੂੰ ਨਜ਼ਰਬੰਦ ਕਰ ਕੇ ਰਾਜਾ ਰਾਮ ਸਿੰਘ ਦੀ ਸਪੁਰਦਗੀ ਵਿਚ ਦੇ ਦਿੱਤਾ ਗਿਆ। ਇਹ ਘਰਾਣਾ ਗੁਰੂ-ਘਰ ਦਾ ਸ਼ਰਧਾਲੂ ਸੀ, ਇਸ ਨੇ ਜਿਵੇਂ-ਕਿਵੇਂ ਸਤਿਗੁਰਾਂ ਨੂੰ ਆਪਣੀ ਜ਼ਿੰਮੇਵਾਰੀ 'ਤੇ ਰਿਹਾ ਕਰਾ ਕੇ ਪਟਨੇ ਵਲ ਭੇਜ ਦਿਤਾ, ਜਿਥੇ ਕਿ ਆਪ ਦਾ ਪਰਿਵਾਰ ਠਹਿਰਿਆ ਹੋਇਆ ਸੀ। ਕੁਝ ਸਮੇਂ ਪਿਛੋਂ ਅਸਾਮ ਵਿਚ ਹੋਈ ਗੜਬੜ ਨੂੰ ਦਬਾਉਣ ਲਈ ਰਾਜਾ ਰਾਮ ਸਿੰਘ ਨੂੰ ਵੀ ਇਸ ਮੁਹਿੰਮ ਉਤੇ ਜਾਣਾ ਪਿਆ ਤੇ ਉਹ ਗੁਰੂ ਜੀ ਨੂੰ ਪਟਨੇ ਤੋਂ ਗੋਹਾਟੀ ਵੱਲ ਨਾਲ ਲੈ ਗਿਆ। ਇਹ ਗੱਲ ੧੬੬੮ ਈ: ਦੀ ਹੈ। ਗੁਰੂ ਜੀ ਢਾਕੇ ਗਏ ਤਾਂ ਸਿਖ ਸੰਗਤ ਦੀ ਰੌਣਕ ਦੇਖ ਕੇ ਬਹੁਤ ਖ਼ੁਸ਼ ਹੋਏ। ਆਪ ਨੇ ਪ੍ਰਸੰਨ ਹੋ ਕੇ ਕਿਹਾ, "ਢਾਕਾ ਸਿੱਖੀ ਦਾ ਕੋਠਾ ਹੈ।" ਸਤਿਗੁਰਾਂ ਅਹੋਮ ਰਾਜਾ ਸੁੱਗਦੇਵ ਚੱਕ੍ਰ ਧੁਜ ਸਿੰਘ ਤੇ ਰਾਜਾ ਰਾਮ ਸਿੰਘ ਦੇ ਦਰਮਿਆਨ ਪੈ ਕੇ ਸੁਲਾਹ ਕਰਾ ਦਿਤੀ। ਇਸੇ ਖ਼ੁਸ਼ੀ ਵਿਚ ਬ੍ਰਹਮ ਪੁੱਤਰ ਦਰਿਆ ਦੇ ਕਿਨਾਰੇ ਇਕ ਉੱਚੀ ਥਾਂ 'ਤੇ ਰਾਜਪੂਤ ਸਿਪਾਹੀਆਂ ਨੇ ਆਪਣੀਆਂ ਢਾਲਾਂ ਵਿਚ ਮਿੱਟੀ ਭਰ ਭਰ ਕੇ ਗੁਰੂ ਜੀ ਲਈ ਇਕ ਚਬੂਤਰਾ ਤਿਆਰ ਕੀਤਾ ਜੋ ਕਿ ਹੁਣ 'ਗੁਰਦੁਆਰਾ ਧੋਬੜੀ ਸਾਹਿਬ' ਕਰਕੇ ਪ੍ਰਸਿੱਧ ਹੈ। ਇਸੇ ਸਮੇਂ ਰਾਜਪੂਤਾਂ ਵਿਚ ਗੁਰੂ ਜੀ ਦੀ ਸ਼ਖ਼ਸੀਅਤ ਦਾ ਡੂੰਘਾ ਪ੍ਰਭਾਵ ਪਿਆ ਤੇ ਆਪ ਨੂੰ ਭਾਰਤੀ ਸੰਸਕ੍ਰਿਤੀ ਦਾ ਰਾਖਾ ਜਾਣਿਆ।

ਇਸ ਤੋਂ ਬਾਅਦ ਆਪ ਦਿੱਲੀ ਤੋਂ ਹੁੰਦੇ ਹੋਏ ਪੰਜਾਬ ਵਲ ਪਰਤ ਆਏ ਤੇ ਭਾਈ ਦਿਆਲ ਦਾਸ ਨੂੰ ਉਨ੍ਹਾਂ ਹਦਾਇਤ ਘੱਲੀ ਕਿ ਪਰਿਵਾਰ ਨੂੰ ਵੀ ਪਟਨੇ ਤੋਂ ਇਧਰ ਲੈ ਆਓ। ਪਰਿਵਾਰ ਲਖਨੌਰ ਤੋਂ ਹੁੰਦਾ ਹੋਇਆ ਪੰਜਾਬ ਵਲ ਪਧਾਰਿਆ ਤਾਂ ਗੁਰੂ ਜੀ ਨਾਲ ਸਨ ਤੇ ਇਹ ਸਾਰੇ ਨਵਾਬ ਸੈਫ਼ ਖ਼ਾਂ ਪਾਸ, ਸੈਫ਼ਾਬਾਦ ਕਾਫ਼ੀ ਅਰਸਾ ਠਹਿਰੇ। ਇਥੋਂ ਲੰਘ, ਮੂਲੋਵਾਲ, ਠੀਕਰੀਵਾਲ ਤੋਂ ਹੁੰਦੇ ਹੋਏ ਮੱਲ੍ਹੇ ਗਏ, ਜਿਥੇ ਕਿ ਭੈਣ ਵੀਰੋ ਦਾ ਘਰ ਸੀ। ਮਾਲਵੇ ਵਿਚ ਪ੍ਰਚਾਰ ਕਰਦੇ ਫਿਰ ਮਾਝੇ ਵੱਲ ਆ ਗਏ ਤੇ ਬਕਾਲੇ ਕੁਝ ਅਰਸਾ ਠਹਿਰੇ ਤੇ ਇਥੇ ਮਾਰਚ ੧੬੭੨ ਈ: ਦੀ ਵਿਸਾਖੀ ਨੂੰ 'ਚੱਕ ਨਾਨਕੀ' ਪਹੁੰਚ ਗਏ। ਰਾਜਾ ਭੀਮ ਚੰਦ ਦੀ ਮਾਤਾ ਰਾਣੀ

ਚੰਪਾ ਨੇ ਸਾਰੇ ਪਰਿਵਾਰ ਨੂੰ ਬਿਲਾਸਪੁਰ ਸੱਦਿਆ ਅਤੇ ਸਾਹਿਬਜ਼ਾਦਾ ਗੋਬਿੰਦ ਦਾਸ ਦੀ ਆਮਦ ਦੀ ਵਿਸ਼ੇਸ਼ ਖੁਸ਼ੀ ਮਨਾਈ। ਲਗਪਗ ਦੋ ਸਾਲ ਗੁਰੂ ਜੀ ਇਥੇ ਟਿਕੇ ਰਹੇ। ਇਸ ਸਮੇਂ ਔਰੰਗਜ਼ੇਬ ਦਾ ਦਮਨ-ਚੱਕ੍ਰ ਸਾਰੇ ਦੇਸ਼ ਨੂੰ ਭੈਭੀਤ ਕਰ ਰਿਹਾ ਸੀ ਤੇ ਧੱਕੇ ਨਾਲ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਦੀ ਮੁਹਿੰਮ ਜ਼ੋਰਾਂ 'ਤੇ ਸੀ। ਕਸ਼ਮੀਰ ਵਿਚ ਹਾਲਤ ਵਧੇਰੇ ਭਿਆਨਕ ਸੀ ਕਿਉਂਕਿ ਸੂਬੇਦਾਰ ਇਫ਼ਤਖ਼ਾਰ ਖ਼ਾਂ ਨੇ ਹਿੰਦੂਆਂ ਨਾਲ ਅਤਿ ਧੱਕਾ ਸ਼ੁਰੂ ਕਰ ਦਿੱਤਾ ਸੀ। ਇਸੇ ਤ੍ਰਾਸ ਦੇ ਮਾਰੇ ਹੋਏ, ੧੬ ਬ੍ਰਾਹਮਣਾਂ ਦਾ ਪ੍ਰਤੀਨਿਧ ਮੰਡਲ ਪੰਡਿਤ ਕ੍ਰਿਪਾ ਰਾਮ ਮਟਨ ਕਸ਼ਮੀਰ ਵਾਲੇ ਦੀ ਅਗਵਾਈ ਵਿਚ ੨੫ ਮਈ ੧੬੭੫ ਈ: ਨੂੰ ਚੱਕ ਨਾਨਕੀ ਪਹੁੰਚਿਆ ਤੇ ਇਸ ਨੇ ਦੇਸ਼ ਦੀ ਦਰਦਨਾਕ ਵਿਥਿਆ ਸਤਿਗੁਰਾਂ ਅੱਗੇ ਰੱਖੀ। ਗੁਰੂ ਸਾਹਿਬ ਦਾ ਮਨ ਸੁਣ ਕੇ ਦ੍ਰਵ ਗਿਆ ਤੇ ਆਪ ਨੇ ਕਿਹਾ, "ਧੀਰਜ ਰੱਖੋ, ਆਪ ਸਭ ਦੀ ਸਹਾਇਤਾ ਬਾਬਾ ਨਾਨਕ ਕਰੇਗਾ।" ਇਸ ਸਾਰੀ ਸਰਗਰਮੀ ਦੀ ਖ਼ਬਰ ਸਰਕਾਰੀ ਹਲਕਿਆਂ ਵਿਚ ਵੀ ਪਹੁੰਚ ਗਈ ਤੇ ਔਰੰਗਜ਼ੇਬ ਨੇ ਆਪ ਦੀ ਤੁਰੰਤ ਗ੍ਰਿਫ਼ਤਾਰੀ ਦੇ ਹੁਕਮ ਜਾਰੀ ਕੀਤੇ। ਇਧਰ ਸਤਿਗੁਰੂ ਜੀ ਸ੍ਰੀ ਗੋਬਿੰਦਦਾਸ ਜੀ ਨੂੰ ਗੁਰਿਆਈ ਸੌਂਪ ਕੇ ਭਾਈ ਦਿਆਲਾ, ਭਾਈ ਮਤੀ ਦਾਸ ਤੇ ਭਾਈ ਸਤੀ ਦਾਸ ਨੂੰ ਨਾਲ ਲੈ ਕੇ ਚੱਕ ਨਾਨਕੀ ਤੋਂ ਕੀਰਤਪੁਰ ਵਲ ਚਲ ਪਏ, ਜਦੋਂ ਆਪ ਸਰਸਾ ਪਾਰ ਕਰਕੇ ਰੋਪੜ ਲਾਗੇ ਮਲਕਪੁਰ ਪਹੁੰਚੇ ਤਾਂ ਰੋਪੜੀ ਥਾਣੇਦਾਰ—ਮਿਰਜ਼ਾ ਨੂਰ ਮੁਹੰਮਦ ਖ਼ਾਂ ਨੇ ਆਪ ਨੂੰ ਸਾਥੀਆਂ ਸਮੇਤ ਗ੍ਰਿਫ਼ਤਾਰ ਕਰਕੇ ਅਬਦੁਲ ਅਜ਼ੀਜ਼ ਦਿਲਾਵਰ ਖ਼ਾਂ, ਹਾਕਮ ਸਰਹੰਦ ਪਾਸ ਪਹੁੰਚਾ ਦਿਤਾ, ਜਿਥੇ ਕਿ ਆਪ ਲਗਪਗ ਪੌਣੇ ਚਾਰ ਮਹੀਨੇ ਬਸੀ ਪਠਾਣਾਂ ਦੇ ਵੱਡੇ ਬੰਦੀਖ਼ਾਨੇ ਵਿਚ ਰਹੇ। ਆਪ ਨੂੰ ਕਈ ਤਰ੍ਹਾਂ ਦੇ ਕਸ਼ਟ ਦਿਤੇ ਗਏ। ਇਥੇ ਆਪ ਦੀ ਯਾਦ ਵਿਚ ਉਦਾਸੀ ਸਾਧੂਆਂ ਵਲੋਂ ਬਣਾਇਆ ਗੁਰ-ਅਸਥਾਨ ਹੈ।

ਇਸੇ ਸਮੇਂ ਹਾਕਮ ਸਰਹੰਦ ਨੇ ਪਠਾਣਾਂ ਨਾਲ ਯੁੱਧ ਕਰ ਰਹੇ ਹਸਨ ਅਬਦਾਲ ਬੈਠੇ ਬਾਦਸ਼ਾਹ ਔਰੰਗਜ਼ੇਬ ਨੂੰ ਲਿਖਿਆ ਕਿ ਹੁਣ ਅਗਲੇਰੀ ਕਾਰਵਾਈ ਕੀ ਕੀਤੀ ਜਾਵੇ ਤਾਂ ਦੂਜਾ ਸ਼ਾਹੀ ਹੁਕਮ ਆਇਆ ਕਿ ਇਨ੍ਹਾਂ ਨੂੰ ਦਿੱਲੀ ਲਿਜਾ ਕੇ ਕਤਲ ਕਰ ਦਿਤਾ ਜਾਵੇ। ਇਸ ਅਨੁਸਾਰ ਮੱਘਰ ਵਦੀ ਤ੍ਰੌਦਸੀ ਨੂੰ ਆਪ ਨੂੰ ਪਿੰਜਰੇ ਵਿਚ ਪਾ ਕੇ ਦਿੱਲੀ ਲਿਆਂਦਾ ਗਿਆ ਜਿਥੇ ਕਿ ਉਹ ਅੱਠ ਦਿਨ ਭੁੱਖਣ-ਭਾਣੇ ਕੈਦ ਰਹੇ। ਜ਼ਾਲਮਾਂ ਤਸੀਹੇ ਬਹੁਤ ਦਿੱਤੇ। ਭਾਈ ਦਿਆਲੇ ਨੂੰ ਦੇਗ ਵਿਚ ਉਬਾਲਿਆ ਗਿਆ, ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰਿਆ, ਤੇ ਭਾਈ ਸਤੀ ਦਾਸ ਨੂੰ ਰੂੰ ਵਿਚ ਲਪੇਟ ਕੇ ਸਾੜ ਦਿੱਤਾ ਗਿਆ। ਇਹ ਸਾਰੀਆਂ

ਗੱਲਾਂ ਇਸ ਲਈ ਕੀਤੀਆਂ ਤਾਕਿ ਉਹ ਬਾਦਸ਼ਾਹ ਦੇ ਕਾਜ਼ੀ ਦੀ ਸ਼ਰਤ ਮੰਨ ਲੈਣ। ਸ਼ਰਤ ਇਹ ਸੀ ਕਿ ਜੇ ਉਹ ਪੀਰ ਹਨ ਤਾਂ ਕਰਾਮਾਤ ਦਿਖਾਉਣ, ਨਹੀਂ ਤਾਂ ਇਸਲਾਮ ਕਬੂਲ ਕਰਨ। ਗੁਰੂ ਜੀ ਦਾ ਜਵਾਬ ਸੀ—"ਕਰਾਮਾਤ ਕਹਿਰ ਹੈ, ਅਸੀਂ ਤਾਂ ਪ੍ਰਭੂ ਦੀ ਰਜ਼ਾ ਵਿਚ ਰਹਿਣ ਵਾਲੇ ਹਾਂ। ਹੁਣ ਧਰਮ ਬਦਲਣ ਦਾ ਸਵਾਲ ਨਹੀਂ, ਅਸਾਨੂੰ ਜਿਸ ਧਰਮ ਨੇ ਉਮਰ-ਭਰ ਬਚਾਇਆ ਹੈ, ਉਹੋ ਧਰਮ ਸਾਡੇ ਨਾਲ ਧੁਰ ਤਕ ਨਿਭੇਗਾ।" ਅੰਤ ੧੧ ਨਵੰਬਰ ੧੬੭੫ ਈ: ਨੂੰ ਚਾਂਦਨੀ ਚੌਕ ਦੇ ਬਰੋਟੇ ਹੇਠ ਸ਼ਾਹੀ ਕਾਜ਼ੀ ਦੇ ਹੁਕਮ ਅਨੁਸਾਰ ਜਲਾਲੁਦੀਨ ਜੱਲਾਦ ਨੇ ਤਲਵਾਰ ਮਾਰ ਕੇ ਆਪ ਨੂੰ ਸ਼ਹੀਦ ਕਰ ਦਿੱਤਾ। ਆਖ਼ਰ, 'ਸਾਧੋ ਇਹੁ ਤਨੁ ਮਿਥਿਆ ਜਾਨੋ' ਦਾ ਹੋਕਾ ਦੇਣ ਵਾਲਾ ਮਹਾਂਪੁਰਸ਼ ਹਿੰਦੁਸਤਾਨ ਦੀ ਧਾਰਮਿਕ ਸੁਤੰਤ੍ਰਤਾ ਨੂੰ ਕਾਇਮ ਰੱਖਣ ਲਈ ਆਪਣੀ ਕਾਇਆ ਦਾ ਠੀਕਰਾ ਦਿਲੀਪਤਿ ਦੇ ਸਿਰ ਭੰਨ ਕੇ ਜੋਤੀ ਜੋਤਿ ਸਮਾ ਗਿਆ। ਆਪ ਦੇ ਪਵਿੱਤਰ ਖ਼ੂਨੀ ਕਤਰੇ ਧਰਤੀ 'ਤੇ ਡਿਗਣ ਦੀ ਦੇਰ ਸੀ ਕਿ ਨਿਰਬਲ ਮਨੁੱਖਤਾ ਵਿਚ ਬਲ ਪੈਦਾ ਹੋ ਗਿਆ। ਜਿਵੇਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਪੰਜਾਬ ਭਰ ਵਿਚ ਅੱਗ ਲਾ ਦਿੱਤੀ ਸੀ, ਤਿਵੇਂ ਦਿੱਲੀ ਵਿਚ ਹੋਈ ਗੁਰੂ ਤੇਗ ਬਹਾਦਰ ਦੀ ਕੁਰਬਾਨੀ ਨੇ ਹਿੰਦ-ਭਰ ਵਿਚ ਇਨਕਲਾਬ ਦੇ ਸ਼ੋਅਲੇ ਭੜਕਾ ਦਿੱਤੇ। ਘੁਣ-ਖਾਧੀ ਲੱਕੜ ਵਾਂਙ ਮਾਮੂਲੀ ਸੜੇ-ਸੁੱਕੇ ਮਨੁੱਖ ਵੀ ਜੁਆਲਾ ਵਾਂਙ ਬਲ ਉਠੇ, ਜਿਨ੍ਹਾਂ ਦੇ ਭਾਂਬੜ ਨੇ ਉਸ ਪਵਿੱਤਰ ਸ਼ਖ਼ਸੀਅਤ ਦੀ ਕਾਤਿਲ ਹਕੂਮਤ ਨੂੰ ਭਸਮਾਭੂਤ ਕਰ ਦਿੱਤਾ। ਇਉਂ ਅੰਤ ਜਬਰ ਦੀ ਹਾਰ ਤੇ ਸ਼ਾਂਤਿ ਸਬਰ ਵਾਲੇ ਧਰਮ ਦੀ ਵਿਜੈ ਹੋਈ।

ਸ੍ਰੀ ਦਸਮੇਸ਼ ਜੀ ਦਾ ਕਥਨ ਹੈ:

**ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ।**
**ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ।** *(ਬਚਿਤ੍ਰ ਨਾਟਕ, ਪਾ: ੧੦)*

ਸਰਕਾਰੀ ਹੁਕਮ ਤਾਂ ਇਹ ਸੀ ਕਿ ਇਨ੍ਹਾਂ ਦੀ ਲਾਸ਼ ਦੇ ਟੁਕੜੇ ਟੁਕੜੇ ਕਰਕੇ ਦਰਵਾਜ਼ਿਆਂ 'ਤੇ ਟੰਗੇ ਜਾਣ ਤਾਕਿ ਸਾਰੀ ਹਿੰਦਵੈਣ ਨੂੰ ਨਸੀਹਤ ਹੋਵੇ, ਲੇਕਿਨ ਦਿਲਵਾਲੀ ਮਹੱਲੇ ਦੇ ਸਿੱਖਾਂ ਦੀ ਦਲੇਰੀ ਕਿ [1]ਭਾਈ ਨਾਨੂਰਾਇ, ਜੈਤੇ ਨੂੰ ਨਾਲ ਲੈ ਕੇ ਆਪ ਦਾ ਸੀਸ ਰਾਤ ਨੂੰ ਚੁੱਕ ਕੇ ਲੈ ਗਿਆ ਤੇ ਭਾਈ ਲੱਖੀ ਦੇ ਬੀਰ ਸਪੁੱਤਰ ਨਗਾਹੀਏ ਨੇ ਹਿੰਮਤ ਕਰਕੇ ਲਾਸ਼ ਨੂੰ ਰੂੰ ਦੀ ਗੱਡ ਵਿਚ ਛਿਪਾ ਕੇ ਬਾਹਰਵਾਰ ਰਾਇਸੀਨਾ ਬਸਤੀ ਵਿਚ ਰਕਾਬ ਗੰਜ ਲਿਆਂਦਾ ਤੇ ਆਪਣੀ

---

੧. ਵਿਸਥਾਰ ਲਈ ਦੇਖੋ ਮੇਰੀ ਪੁਸਤਕ—*ਤੇਗ ਬਹਾਦਰ ਸਿਮਰੀਐ*।

ਝੁੱਗੀ ਨੂੰ ਅੱਗ ਲਾ ਕੇ ਸਸਕਾਰ ਕੀਤਾ, ਲੇਕਿਨ ਔਰੰਗਜ਼ੇਬ ਅਜੇ ਵੀ ਸੰਤੁਸ਼ਟ ਨਹੀਂ ਸੀ। ਉਹ ਜਦੋਂ ਜਨਵਰੀ ੧੬੭੬ ਈ: ਵਿਚ ਲਾਹੌਰ ਆਇਆ ਤਾਂ ਉਸ ਨੇ ਫਿਰ ਪੰਜਾਬ ਵਿਚ ਥਾਂ ਥਾਂ ਤੋਂ ਘੋਖ ਕਰਵਾਈ ਕਿ ਇਸ ਲਹਿਰ ਦਾ ਕੋਈ ਹੋਰ ਛੋਟਾ-ਮੋਟਾ ਆਗੂ ਹੈ ? ਤਾਂ ਧੀਰਮੱਲ ਨੂੰ ਦੋ ਸਿੱਖਾਂ ਸਮੇਤ ਫੜ ਕੇ ਰਣਥੰਭੋਰ ਕੈਦ ਕਰ ਦਿੱਤਾ ਤੇ ਉਹ ਉਥੇ ੧੬ ਨਵੰਬਰ ੧੬੭੭ ਈ: ਨੂੰ ਪ੍ਰਾਣ ਤਿਆਗ ਗਿਆ। ਫਿਰ ਧੀਰਮੱਲ਼ ਦੇ ਪੁੱਤਰ ਰਾਮਚੰਦ ਨੂੰ ਦਿੱਲੀ ਲਿਜਾ ਕੇ ੨੪ ਜੁਲਾਈ ੧੬੭੮ ਈ: ਨੂੰ ਸ਼ਹੀਦ ਕਰ ਦਿੱਤਾ। ਇਹ ਸਾਰੀ ਸ਼ਹੀਦ-ਮਾਲਾ ਦੱਸਦੀ ਹੈ ਕਿ ਕਿਵੇਂ ਔਰੰਗਜ਼ੇਬ, ਸਿੱਖੀ ਦੇ ਨਿੱਕੇ ਵੱਡੇ ਹਾਮੀ ਨੂੰ ਮਲੀਆਮੇਟ ਕਰਨ 'ਤੇ ਤੁਲਿਆ ਹੋਇਆ ਸੀ। ਗੁਰੂ ਤੇਗ ਬਹਾਦਰ ਦੀ ਕੁਰਬਾਨੀ ਨੇ ਦੇਸ ਉਤੇ ਡੂੰਘਾ ਪ੍ਰਭਾਵ ਪਾਇਆ ਤੇ ਉਨ੍ਹਾਂ ਦੇ ਲਾਇਕ ਸਪੁੱਤਰ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਕੁਰਬਾਨੀ ਦੀ ਸਮਰੱਥਾ ਨਾਲ ਸੰਤ-ਸਿਪਾਹੀ ਖ਼ਾਲਸਾ ਪੰਥ ਦੀ ਸਾਜਨਾ ਕੀਤੀ, ਜਿਸ ਜਬਰ ਜ਼ੁਲਮ ਦੀ ਜੜ੍ਹ ਮੁੱਢੋਂ ਪੁੱਟ ਮੁਕਾਈ।

ਇਸ ਸਾਰੀ ਸਫਲਤਾ ਦਾ ਭੇਦ ਰੱਬੀ ਸਿਦਕ ਤੇ ਧਰਮ ਵਿਚ ਦ੍ਰਿੜ੍ਹਤਾ ਸੀ, ਇਹੋ ਕੁਰਬਾਨੀ-ਪੁੰਜ, ਸੰਗ੍ਰਾਮੀਏ ਗੁਰੂ ਦਾ ਹੋਕਾ ਸੀ :

**ਚਿਤ ਚਰਣ ਕੰਵਲ ਕਾ ਆਸਰਾ, ਚਿਤ ਚਰਣ ਕੰਵਲ ਸੰਗਿ ਜੋੜੀਐ।**
**ਮਨ ਲੋਚੈ ਬੁਰਿਆਈਆਂ, ਗੁਰਸ਼ਬਦੀਂ ਇਹ ਮਨ ਹੋੜੀਐ।**
**ਬਾਂਹਿ ਜਿਨਾ ਦੀ ਪਕੜੀਏ, ਸਿਰ ਦੀਜੈ ਬਾਂਹ ਨ ਛੋੜੀਐ।**
**ਤੇਗ ਬਹਾਦਰ ਬੋਲਿਆ, ਧਰ ਪਈਏ ਧਰਮ ਨ ਛੋੜੀਐ।** *(ਕੇਸੋ ਭੱਟ)*

# ਗੁਰੂ ਗੋਬਿੰਦ ਸਿੰਘ

ਨਾਸਰੋ ਮਨਸੂਰ ਗੁਰੁ ਗੋਬਿੰਦ ਸਿੰਘ।
ਏਜ਼ਦੀ ਮਨਜ਼ੂਰ ਗੁਰੁ ਗੋਬਿੰਦ ਸਿੰਘ।੧੦੫।
ਹੱਕ ਰਾ ਗੰਜੂਰ ਗੁਰੁ ਗੋਬਿੰਦ ਸਿੰਘ।
ਜੁਮਲਾ ਫੈਜ਼ਿ ਨੂਰ ਗੁਰੁ ਗੋਬਿੰਦ ਸਿੰਘ।੧੦੬।...
ਹੱਕ ਹੱਕ ਅੰਦੇਸ਼ ਗੁਰੁ ਗੋਬਿੰਦ ਸਿੰਘ।
ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ।੧੨੫।
ਕਾਦਿਰੇ ਹਰ ਕਾਰ ਗੁਰੁ ਗੋਬਿੰਦ ਸਿੰਘ।
ਬੇਕਸਾਂ ਰਾ ਯਾਰ ਗੁਰੁ ਗੋਬਿੰਦ ਸਿੰਘ।੧੩੫।

*(ਭਾਈ ਨੰਦ ਲਾਲ)*

ਵਹਿ ਪ੍ਰਗਟਿਓ ਮਰਦ ਅਗੰਮੜਾ, ਵਰੀਆਮ ਇਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰੁ ਚੇਲਾ।੧੭।੪੧।

*(ਭਾਈ ਗੁਰਦਾਸ—ਦੂਜਾ)*

# ਗੁਰੂ ਗੋਬਿੰਦ ਸਿੰਘ

*ਗੁਰਗੱਦੀ* — **ਜੁਲਾਈ ੧੬੭੫ ਈ:**

*ਜੋਤੀ ਜੋਤਿ ਸਮਾਏ* — **ਅਕਤੂਬਰ ੧੭੦੮ ਈ:**

ਜਿਵੇਂ ਸੂਰਜ ਦਾ ਚੱਕਰ ਮੌਸਮ ਵਿਚ ਤਬਦੀਲੀ ਲਿਆ ਕੇ ਵਾਯੂਮੰਡਲ ਅਤੇ ਬਨਸਪਤੀ ਵਿਚ ਭਾਰੀ ਪਲਟਾ ਲੈ ਆਉਂਦਾ ਹੈ, ਇਸੇ ਤਰ੍ਹਾਂ ਦੁਨੀਆ ਦੇ ਮਹਾਂ ਪੁਰਸ਼ ਸੜੇ, ਬੁਸੇ ਤੇ ਪੁਰਾਣੇ ਜੰਜਾਲਾਂ ਨੂੰ ਪਾਸੇ ਕਰਕੇ ਇਨਸਾਨੀ ਸਮਾਜ ਵਿਚ ਅਜਿਹੇ ਬਸੰਤੀ ਇਨਕਲਾਬ ਲਿਆਉਂਦੇ ਹਨ ਕਿ ਜ਼ਿੰਦਗੀ ਪ੍ਰਫੁਲਤ ਹੋ ਉੱਠਦੀ ਹੈ ਤੇ ਮੁੜ ਸੰਸਾਰ ਦੀ ਮਹਿਫ਼ਲ ਵਿਚ ਰੌਣਕ ਪੈਦਾ ਹੋ ਜਾਂਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਅਜਿਹੇ ਹੀ ਇਨਕਲਾਬੀ ਮਹਾਂਪੁਰਸ਼ ਸਨ, ਜਿਨ੍ਹਾਂ ਸਾਰਾ ਪੁਰਾਣਾ ਧਾਰਮਿਕ ਤੇ ਸਮਾਜਿਕ ਨਿਜ਼ਾਮ ਬਦਲ ਕੇ ਮਨੁੱਖਤਾ ਨੂੰ ਨਵੀਆਂ ਲੀਹਾਂ 'ਤੇ ਜੀਵਨ-ਉਸਾਰੀ ਦੀ ਪ੍ਰੇਰਨਾ ਕੀਤੀ। ਉਨ੍ਹਾਂ ਹਰ ਪਹਿਲੂ ਤੋਂ ਮਨੁੱਖਤਾ ਦੇ ਰੁਤਬੇ ਨੂੰ ਉੱਚਾ ਉਠਾਉਣ ਲਈ ਕਦਮ ਵਧਾਏ। ਆਮ ਤੌਰ 'ਤੇ ਦੁਨੀਆ ਦੇ ਮਹਾਂਪੁਰਸ਼ ਸੰਸਾਰ ਨੂੰ ਪਰਮਾਰਥਕ ਸੰਦੇਸ਼ ਹੀ ਦਿੰਦੇ ਰਹੇ, ਮਗਰ ਇਸ ਪਰਮਾਰਥ ਨੂੰ ਦੁਨੀਆ 'ਤੇ ਕਿਸ ਤਰ੍ਹਾਂ ਬਲਵਾਨ ਬਣਾ ਕੇ ਕਾਇਮ ਰਖਿਆ ਜਾ ਸਕਦਾ ਹੈ? ਇਸ ਦੀਆਂ ਅਮਲੀ ਤਜਵੀਜ਼ਾਂ ਦਸਮੇਸ਼ ਜੀ ਨੇ ਹੀ ਵਰਤੋਂ ਵਿਚ ਲਿਆਂਦੀਆਂ। ਮਿਸਟਰ ਕਨਿੰਘਮ ਦੇ ਸ਼ਬਦਾਂ ਵਿਚ 'ਅਜਿਹੀ ਸ਼ਕਤੀ ਪੈਦਾ ਕਰਨ ਦਾ ਸ਼ਰਫ਼ ਉਨ੍ਹਾਂ ਨੂੰ ਹੀ ਹਾਸਲ ਹੋਇਆ। ਮੁਰਦਾ, ਨਿਤਾਣੇ ਤੇ ਸਦੀਆਂ ਦੇ ਗ਼ੁਲਾਮਾਂ ਨੂੰ ਸਰਦਾਰ ਬਣਾਉਣਾ ਸੱਚਮੁੱਚ ਉਨ੍ਹਾਂ ਦਾ ਹੀ ਕਾਰਨਾਮਾ ਸੀ।'

ਆਪ ਦਾ ਜਨਮ ਕੁਰਬਾਨੀ-ਪੁੰਜ ਗੁਰੂ ਤੇਗ ਬਹਾਦਰ ਜੀ ਦੇ ਘਰ ਪਟਨੇ ਵਿਖੇ ੧੮ ਦਸੰਬਰ ੧੬੬੧ ਈ: ਨੂੰ ਹੋਇਆ। ਆਪ ਦੇ ਪ੍ਰਤਿਪਾਲਕ ਮਾਮਾ ਕ੍ਰਿਪਾਲ ਚੰਦ, ਫੁੱਫੜ ਸਾਧੂ ਰਾਮ ਤੇ ਭਾਈ ਦਿਆਲਦਾਸ ਆਦਿ ਸਨ। ਬਚਪਨ ਗੰਗਾ ਕਿਨਾਰੇ ਹੀ ਮੌਜ ਮੇਲਾ ਕਰਦਿਆਂ ਬੀਤਿਆ। ਆਪ ਦੀ ਬਾਲ-ਲੀਲ੍ਹਾ ਗੰਗਾ ਕਿਨਾਰੇ ਦੰਭੀ ਬ੍ਰਾਹਮਣਾਂ ਦੀਆਂ ਮੂਰਤੀਆਂ ਰੋੜ੍ਹ ਦੇਣਾ ਯਾ ਗੁਲੇਲਾ ਲੈ

ਕੇ ਨਿਸ਼ਾਨੇ ਢੂੰਡਣਾ ਸੀ। ਅਗਾਂਹ ਦੀ ਜ਼ਿੰਦਗੀ ਦੇ ਮੱਧਮ ਚਿਤ੍ਰ ਉਲੀਕੇ ਜਾ ਰਹੇ ਸਨ। ਪਿਤਾ ਦੇਸ਼ ਦੀ ਹਾਲਤ ਨੂੰ ਮੁਖ ਰੱਖ ਕੇ ਢਾਕੇ ਆਸਾਮ ਵਲ ਗਏ ਤੇ ਫਿਰ ਪੰਜਾਬ-ਅਨੰਦਪੁਰ ਆ ਗਏ ਤੇ ਬਾਲ ਗੋਬਿੰਦਦਾਸ ਨੂੰ ਵੀ ਆਪਣੇ ਪਾਸ ਸੱਦ ਲਿਆ। ਇਥੇ ਹੀ ਆਪ ਨੂੰ ਫ਼ਾਰਸੀ ਤੇ ਸੰਸਕ੍ਰਿਤ ਵਿਦਿਆ ਸਿਖਾਈ ਗਈ ਤੇ ਸ਼ਸਤ੍ਰ ਵਿਦਿਆ ਵਿਚ ਨਿਪੁੰਨ ਕੀਤਾ।[1] ਹਕੂਮਤ ਨੇ ਆਪ ਜੀ ਦੇ ਪਿਤਾ ਨੂੰ ਗ੍ਰਿਫ਼ਤਾਰ ਕਰਕੇ ਦਿੱਲੀ ਸ਼ਹੀਦ ਕਰ ਦਿੱਤਾ। ਇਸ ਕੁਰਬਾਨੀ ਨੇ ਗੋਬਿੰਦ ਦਾਸ ਜੀ ਦੇ ਸੀਨੇ ਵਿਚ ਜਬਰ ਦੇ ਖ਼ਿਲਾਫ਼ ਅੰਦੋਲਨ ਕਰਨ ਦੀ ਤੇਜ਼ ਪ੍ਰੇਰਨਾ ਪੈਦਾ ਕਰ ਦਿੱਤੀ। ਗੁਰਗੱਦੀ ਤੇ ਬਿਰਾਜਦਿਆਂ ਹੀ ਆਪ ਨੇ ਕਿਹਾ, "ਸਮਾਂ ਆ ਗਿਆ ਹੈ ਕਿ ਧਰਮ ਵਿਚ ਸ਼ਕਤੀ ਪੈਦਾ ਕਰਕੇ ਜਬਰ ਦੀਆਂ ਜ਼ੰਜੀਰਾਂ ਨੂੰ ਤੋੜਿਆ ਜਾਵੇ। ਜ਼ਾਲਮ ਨੂੰ ਆਪਣੀ ਗ਼ਲਤ ਨੀਤੀ ਸੋਚਣ ਲਈ ਬਹੁਤੇਰਾ ਵਕਤ ਦਿੱਤਾ ਗਿਆ ਹੈ, ਮਗਰ ਪਸ਼ੂ ਬਣਿਆ ਹੋਇਆ ਇਨਸਾਨ ਪਸ਼ੂ ਨਾਲੋਂ ਵੀ ਬੁਰਾ ਹੁੰਦਾ ਹੈ, ਜੋ ਕਿ ਸਾਰੇ ਸਮਾਜ ਨੂੰ ਗੰਦੇ ਫੋੜੇ ਵਾਂਗ ਗੰਦਾ ਤੇ ਕਮਜ਼ੋਰ ਕਰੀ ਜਾਂਦਾ ਹੈ। ਹੁਣ ਇਸ ਨੂੰ ਨਸ਼ਤਰ ਨਾਲ ਹੀ ਠੀਕ ਕੀਤਾ ਜਾਵੇਗਾ। ਸਾਨੂੰ ਆਪਣੇ ਪਿਤਾ ਗੁਰੂ ਦਾ ਫ਼ੁਰਮਾਨ ਯਾਦ ਰੱਖਣਾ ਚਾਹੀਦਾ ਹੈ, ਨਾ ਕਿਸੇ ਨੂੰ ਡਰਾਈਏ ਤੇ ਨਾ ਕਿਸੇ ਤੋਂ ਡਰੀਏ।" 'ਸੁਤੰਤਰ ਤੇ ਸਿਆਣੇ ਮਨੁੱਖ' ਦੀ ਇਹੋ ਸਹੀ ਤਾਰੀਫ਼ ਹੈ।

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ॥**
**ਕਹੁ ਨਾਨਕ ਸੁਨ ਰੇ ਮਨਾ, ਗਿਆਨੀ ਤਾਹਿ ਬਖਾਨਿ॥੧੬॥**

*(ਸਲੋਕ ਮ: ੯, ਪੰਨਾ ੧੪੨੮)*

ਕਵੀ ਟੈਗੋਰ ਨੇ ਇਕ ਥਾਂ ਲਿਖਿਆ ਹੈ—"ਸਚਾਈ ਆਪਣੇ ਹੀ ਵਿਰੁੱਧ ਇਤਨਾ ਭਾਰੀ ਤੂਫ਼ਾਨ ਪੈਦਾ ਕਰ ਲੈਂਦੀ ਹੈ, ਜੋ ਕਿ ਉਸ ਦੇ ਬੀਜਾਂ ਨੂੰ ਦੂਰ ਦੂਰ ਤਕ ਖਿਲਾਰ ਦੇਂਦਾ ਹੈ।" ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੇ ਸਿੱਖੀ ਦੀ ਇਨਕਲਾਬੀ ਲਹਿਰ ਦੀ ਚਰਚਾ ਹਿੰਦੁਸਤਾਨ ਦੇ ਕੋਨੇ ਕੋਨੇ ਵਿਚ ਫ਼ੈਲਾਅ ਦਿਤੀ। ਹੁਣ ਲੋੜ ਸੀ, ਇਸ ਅੰਦੋਲਨ ਨੂੰ ਜਥੇਬੰਦ ਕੀਤਾ ਜਾਵੇ। ਗੁਰੂ ਗੋਬਿੰਦ ਦਾਸ ਜੀ ਨੇ ਅਨੰਦਪੁਰ ਦੀਆਂ ਘਾਟੀਆਂ ਤੋਂ ਰਣਜੀਤ ਨਗਾਰੇ ਉਤੇ ਚੋਟ ਲਗਾ ਦਿੱਤੀ, ਉੱਚੇ ਨਿਸ਼ਾਨ ਝੁਲਾ ਦਿੱਤੇ, ਕੀਰਤਨ ਦਰਬਾਰਾਂ ਦੇ ਨਾਲ ਨਾਲ ਫ਼ੌਜੀ ਕਵੈਦਾਂ ਸ਼ੁਰੂ ਕਰ ਦਿੱਤੀਆਂ ਤੇ ਬੀਰ ਗੁਰੂ ਨੇ ਵਿਦਵਾਨ ਕਵੀਆਂ

---

੧. ਮੱਦ੍ਰ ਦੇਸ ਹਮ ਕੋ ਲੇ ਆਏ। ਭਾਂਤਿ ਭਾਂਤਿ ਦਾਈਅਨਿ ਦੁਲਰਾਏ।੨।
ਕੀਨੀ ਅਨਿਕ ਭਾਂਤਿ ਤਨ ਰੱਛਾ। ਦੀਨੀ ਭਾਂਤਿ ਭਾਂਤਿ ਕੀ ਸਿਛਾ। *(ਬਚਿਤ੍ਰ ਨਾਟਕ)*

ਨੂੰ ਸੱਦ ਕੇ ਕਵੀ ਦਰਬਾਰ ਵੀ ਆਰੰਭ ਦਿੱਤੇ। ਇਨ੍ਹਾਂ ਰੌਣਕਾਂ ਨੇ ਨੇੜੇ ਦੀਆਂ ਰਾਜਪੂਤ ਰਿਆਸਤਾਂ ਦੇ ਮਨਾਂ ਵਿਚ ਉਦਾਸੀ ਪਾ ਦਿੱਤੀ , ਉਨ੍ਹਾਂ ਘਬਰਾ ਕੇ ਹਕੂਮਤ ਪਾਸ ਫ਼ਰਿਆਦਾਂ ਕੀਤੀਆਂ ਕਿ ਗੁਰੂ ਝੰਡੇ, ਨਗਾਰੇ, ਸ਼ਸਤਰ ਤੇ ਫ਼ੌਜਾਂ ਸਜਾ ਕੇ ਬਗ਼ਾਵਤ ਖੜੀ ਕਰ ਰਿਹਾ ਹੈ ਕਿਉਂਕਿ ਇਹ ਇਕ ਹਕੀਕਤ ਸੀ ਕਿ ਔਰੰਗਜ਼ੇਬ ਨੇ ਸ਼ਸਤਰ ਤੇ ਘੋੜ-ਸਵਾਰੀ ਦੀ ਆਮ ਹਿੰਦੂਆਂ ਲਈ ਮਨਾਹੀ ਕਰ ਦਿੱਤੀ ਸੀ ਅਤੇ ੧੬੬੯ ਈ: ਵਿਚ ਹਿੰਦੂ ਧਰਮ-ਕਰਮ ਤੇ ਤਿਉਹਾਰ ਮਨਾਉਣ ਉਤੇ ਵੀ ਪਾਬੰਦੀ ਲਾ ਦਿੱਤੀ ਗਈ ਸੀ। ਸੋ ਸਭ ਨੂੰ ਸ਼ਸਤਰਧਾਰੀ ਬਣਾ ਕੇ ਗੁਰੂ ਜੀ ਦਾ ਮੰਤਵ ਜਬਰ-ਵਿਰੋਧੀ ਸੰਗਰਾਮ ਵਿੱਢਣਾ ਸੀ।[੧]

ਗੁਰੂ ਜੀ ਸਾਰੇ ਹਾਲਾਤ ਤੋਂ ਜਾਣੂ ਸਨ, ਉਹ ਇਸ ਡੂੰਘੀ ਸੋਚ ਵਿਚ ਸਨ ਕਿ ਕਿਵੇਂ ਛੇਤੀ ਤੋਂ ਛੇਤੀ 'ਭਜਨੀਕ ਭਗਤਾਂ' ਨੂੰ 'ਬਹਾਦਰ ਫ਼ੌਜਾਂ' ਵਿਚ ਤਬਦੀਲ ਕੀਤਾ ਜਾਵੇ। ਹਿੰਦੁਸਤਾਨੀਆਂ ਵਿਚ ਬੀਰਤਾ ਦਾ ਰੰਗ ਭਰਨ ਲਈ ਕੀ ਸਾਧਨ ਹੋਣੇ ਚਾਹੀਦੇ ਹਨ ? ਉਨ੍ਹਾਂ ਸੋਚਿਆ, ਸਾਹਿਤ ਹੀ ਕੌਮਾਂ ਦਾ ਰਹਿਨੁਮਾ ਹੁੰਦਾ ਹੈ, ਇਸੇ ਦੀ ਅਵਾਜ਼ 'ਤੇ ਜੀਵਨ ਨੂੰ ਟੋਰਿਆ ਜਾ ਸਕਦਾ ਹੈ। ਇਸੇ ਲਈ ਸਭ ਤੋਂ ਪਹਿਲੇ 'ਬੀਰ ਸਾਹਿਤ' ਦੀ ਲੋੜ ਹੈ। ਇਹ ਵੀਚਾਰ ਕੇ ਆਪ ਨੇ ਜਮਨਾ ਕਿਨਾਰੇ ਪਾਉਂਟੇ ਜਾਣਾ ਠੀਕ ਸਮਝਿਆ, ਇਥੇ ਗੁਰੂ ਜੀ ਤਿੰਨ ਚਾਰ ਸਾਲ ਰਹੇ ਤੇ ਆਪਣੇ ਪਾਸ ਕਾਫ਼ੀ ਵਿਦਵਾਨ ਤੇ ਕਵੀ ਵੀ ਰੱਖੇ ਤੇ ਕਾਫ਼ੀ ਤੋਂ ਜ਼ਿਆਦਾ ਸਾਹਿਤ ਰਚਿਆ। ਆਪ ਨੇ ਖ਼ੁਦ ਪੁਰਾਣੇ ਹਿੰਦੁਸਤਾਨੀ ਇਤਿਹਾਸ ਨੂੰ, ਜੋ ਕਿ ਅਵਤਾਰਾਂ ਦੀਆਂ ਕਹਾਣੀਆਂ ਦੁਆਲੇ ਵਲ੍ਹੇਟਿਆ ਚਲਿਆ ਆ ਰਿਹਾ ਸੀ, ਬੀਰ-ਰਸੀ ਰੰਗਣ ਦੇ ਕੇ ਨਵੇਂ ਰੂਪ ਵਿਚ ਪੇਸ਼ ਕੀਤਾ, ਤਾਕਿ ਬਜ਼ੁਰਗਾਂ ਦੇ ਇਤਿਹਾਸ ਤੋਂ ਪ੍ਰੇਰਨਾ ਲੈ ਕੇ ਆਮ ਹਿੰਦੂ ਜਨਤਾ ਵਿਚ ਗ਼ੁਲਾਮੀ ਵਿਰੁੱਧ ਨਫ਼ਰਤ ਤੇ ਧਰਮ-ਯੁੱਧ ਲਈ ਚਾਉ ਪੈਦਾ ਹੋਵੇ।[੨]

ਇਸੇ ਮੰਤਵ ਲਈ ਆਪ ਨੇ *ਬਚਿਤ੍ਰ ਨਾਟਕ* ਜੈਸਾ ਮਹਾਨ ਗ੍ਰੰਥ ਰਚਿਆ ਤੇ ਚੰਡੀ ਦੇਵੀ ਦੇ ਕਾਰਨਾਮੇ ਹਿੰਦੀ ਤੇ ਪੰਜਾਬੀ ਵਿਚ ਲਿਖੇ। ਇਸ ਤੋਂ ਬਿਨਾਂ ਆਪ ਨੇ ਕਵੀਆਂ ਪਾਸੋਂ ਧਰਮ, ਰਾਜਨੀਤੀ ਅਤੇ ਵੈਦਿਕ ਆਦਿ ਬਾਰੇ ਕਈ ਗ੍ਰੰਥ ਲਿਖਵਾਏ। ਮਹਾਭਾਰਤ ਤੇ ਉਪਨਿਸ਼ਦਾਂ ਦਾ ਤਰਜਮਾ ਹੋਇਆ, ਇਸ

---

੧. ਯਾਹੀ ਕਾਜ ਧਰਾ ਹਮ ਜਨਮੰ। ਸਮਝਿ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਨ।੪੩। *(ਪਾ: ੧੦)*

੨. ਦਸਮ ਕਥਾ ਭਾਗਵਤ ਕੀ ਭਾਖਾ ਕਰੀ ਬਨਾਇ।
ਅਵਰ ਬਾਂਛਨਾ ਨਾਹਿ ਕਿਛੁ, ਧਰਮ ਜੁੱਧ ਕੇ ਚਾਇ। *(ਕ੍ਰਿਸ਼ਨਾਵਤਾਰ)*

*ਵਿਦਿਆ ਸਾਗਰ* ਮਹਾਨ ਗ੍ਰੰਥ ਦਾ ਵਜ਼ਨ ਨੌਂ ਮਣ ਸੀ ਪਰ ਇਹ ਸਭ ਕੁਝ ਜੰਗਾਂ ਜੁੱਧਾਂ ਵਿਚ ਤਬਾਹ ਹੋ ਜਾਣ ਕਰਕੇ ਸਾਡੇ ਪਾਸ ਪੂਰਾ ਨਹੀਂ ਪੁੱਜ ਸਕਿਆ।[੧]

ਪਾਉਂਟੇ ਰਹਿੰਦਿਆਂ ਰਾਜਾ ਫਤਹਿ ਸ਼ਾਹ ਗੜ੍ਹਵਾਲੀਏ ਨਾਲ ਅਕਾਰਣ ਟੱਕਰ ਹੋ ਗਈ, ਜਿਸ ਵਿਚ ਗੁਰੂ ਜੀ ਦੀ ਫ਼ਤਹਿ ਹੋਈ। ਇਹ ਗੱਲ ੧੬੮੮ ਈ: ਦੀ ਹੈ, ਸਿਖ ਸੈਨਾ ਜੰਗ ਜਿੱਤ ਕੇ ਅਨੰਦਪੁਰ ਆ ਗਈ। ਇਥੇ ਆਪ ਨੇ ਰਵਾਲਸਰ ਨਾਮੀ ਟਿਕਾਣੇ 'ਤੇ ਰਾਜਪੂਤਾਂ ਦਾ ਇਕ ਭਾਰੀ ਸੰਮੇਲਨ ਬੁਲਾਇਆ। ਮਗਰ ਰਾਜਪੂਤ ਮੁਗ਼ਲ ਸਰਕਾਰ ਦੀਆਂ ਨੱਪੀਆਂ ਧੌਣਾਂ ਉਤਾਂਹ ਨਾ ਉਠਾ ਸਕੇ। ਬ੍ਰਾਹਮਣਾਂ ਦੇ ਬਹਿਕਾਏ ਹੋਏ ਆਖਣ ਲਗੇ, "ਅਸੀਂ ਤੁਹਾਡੇ ਵਿਚ ਸ਼ਾਮਲ ਹੋ ਸਕਦੇ ਹਾਂ, ਅਗਰ ਤੁਸੀਂ ਇਨ੍ਹਾਂ ਨੀਚ ਸ਼ੂਦਰਾਂ ਦਾ ਸਾਥ ਛੱਡ ਦਿਓ, ਉਨ੍ਹਾਂ ਦੇ ਨਾਲ ਬੈਠਣ ਤੇ ਖਾਣ ਪੀਣ ਵਿਚ ਤਾਂ ਸਾਡੀ ਹੱਤਕ ਹੈ।" ਦਸਮੇਸ਼ ਜੀ ਨੇ ਕਿਹਾ, "ਮੈਂ ਤੁਹਾਨੂੰ ਛੱਡ ਸਕਦਾ ਹਾਂ, ਮਗਰ ਇਨ੍ਹਾਂ ਨੂੰ ਨਹੀਂ ਛੱਡ ਸਕਦਾ। ਅੱਛਾ! ਹੁਣ ਮੈਂ ਇਨ੍ਹਾਂ ਚਿੜੀਆਂ ਤੋਂ ਹੀ ਬਾਜ਼ ਤੁੜਾਵਾਂਗਾ ਤੇ ਗ਼ਰੀਬਾਂ ਨੀਚਾਂ ਨੂੰ ਹੀ ਬਾਦਸ਼ਾਹ ਬਣਾਵਾਂਗਾ। ਮੈਨੂੰ ਕਿਸੇ ਦੀ ਮੁਹਤਾਜ਼ਗੀ ਨਹੀਂ, ਮੈਨੂੰ ਜੋ ਮੇਰੇ ਪ੍ਰਭੂ ਨੇ ਆਖਿਆ ਹੈ, ਮੈਂ ਉਹੋ ਕਰਾਂਗਾ।"[੨]

"ਦੰਭੀ ਬ੍ਰਾਹਮਣ ਤੇ ਫੋਕਟ ਧਰਮੀਆਂ ਨੇ ਚਰਨਾਂ ਦੀ ਮਿੱਟੀ ਪਿਲਾ ਕੇ ਇਸ ਦੇਸ ਨੂੰ ਮਿੱਟੀ ਕਰ ਦਿੱਤਾ ਹੈ ਤੇ ਗ਼ਰੀਬ ਜਨਤਾ ਨੂੰ ਵਹਿਮਾਂ ਭਰਮਾਂ ਦੀਆਂ ਜ਼ੰਜੀਰਾਂ ਵਿਚ ਜਕੜਿਆ ਹੋਇਆ ਹੈ। ਹਿੰਦੁਸਤਾਨੀ ਲੋਕ ਇਸ ਬੁੱਢੇ ਬੋਸੀਦਾ ਕਮਜ਼ੋਰ ਧਰਮ ਦੇ ਸਦਕੇ 'ਗਊਆਂ ਦਾ ਵੱਗ' ਬਣੇ ਹੋਏ ਹਨ ਤੇ ਬਿਦੇਸ਼ੀ ਹਮਲਾਵਰ ਇਨ੍ਹਾਂ ਨੂੰ ਬਘਿਆੜ ਵਾਂਙ ਚੀਰ ਫਾੜ ਰਹੇ ਹਨ, ਮੈਂ ਇਨ੍ਹਾਂ ਗਊਆਂ ਨੂੰ ਹੀ ਸ਼ੇਰ ਬਣਾ ਕੇ ਦੱਸਾਂਗਾ ਤੇ ਇਹੋ ਏਸ ਧਰਤੀ ਦੇ ਸੁਆਮੀ ਬਣਨਗੇ।"

ਦੇਸ ਦੇ ਭਲੇ ਲਈ ਉਹ ਹਰਿਦੁਆਰ, ਕੁਰਖੇਤਰ ਤੇ ਪਹਾੜ ਦੇ ਪੰਡਿਤਾਂ ਨੂੰ ਵੀ ਮਿਲੇ, ਜੰਮੂ ਵਲ ਪੁਰਮੰਡਲ ਵੀ ਗਏ। ਕੁਝ ਪੰਡਤਾਂ ਦਾ ਖ਼ਿਆਲ ਸੀ ਕਿ ਜੇ ਵਿਧੀ ਪੂਰਬਕ ਯੱਗ ਕਰਕੇ ਦੇਵੀ ਪਰਗਟ ਕਰ ਲਈ ਜਾਵੇ ਤਾਂ ਇਹ ਮਲੇਛ ਮੁਕਾਏ ਜਾ ਸਕਦੇ ਹਨ। ਗੁਰੂ ਸਾਹਿਬ ਨੇ ਇਸ ਮਨੌਤ ਦਾ ਪਾਜ ਖੋਲ੍ਹਣ ਹਿਤ ਬ੍ਰਾਹਮਣਾਂ ਨੂੰ ਪੂਰਾ ਸਮਾਂ ਤੇ ਸਮਗਰੀ ਦਿੱਤੀ, ਲੇਕਿਨ ਦੇਵਤਾ ਕਿਥੋਂ ਪਰਗਟ

---

੧. ਵਿਸਥਾਰ ਲਈ ਦੇਖੋ ਮੇਰੀ ਪੁਸਤਕ—*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ (੧੯੭੬)*

੨. ਕਹਿਓ ਪ੍ਰਭੂ ਸੁ ਭਾਖਿ ਹੋਂ। ਕਿਸੂ ਨ ਕਾਨ ਰਾਖਿ ਹੋਂ॥ *(ਬਚਿਤ੍ਰ ਨਾਟਕ)*
ਇਨ ਗਰੀਬ ਸਿਖਨ ਕੋ ਦੈਂ ਬਾਦਸ਼ਾਹੀ।
ਯਹ ਯਾਦ ਰਖਹਿੰ ਹਮਰੀ ਗੁਰਿਆਈ। *(ਪੰਥ ਪ੍ਰਕਾਸ਼, ਭੰਗੂ)*

ਹੋਣਾ ਸੀ। ਆਖ਼ਰ ਸਤਿਗੁਰਾਂ ਆਤਮਾ ਦੀ ਜੋਤਿ ਜਗਾਉਣ ਦਾ ਨਿਰਣਾ ਲੀਤਾ।

੨੯ ਮਾਰਚ ੧੬੯੯ ਈ: ਦੀ ਵਿਸਾਖੀ ਨੂੰ ਦੇਸ਼ ਭਰ ਵਿਚ ਹੁਕਮਨਾਮੇ ਭੇਜ ਕੇ ਸਿਖ ਸੰਗਤਾਂ ਨੂੰ ਅਨੰਦਪੁਰ ਇਕੱਠਿਆਂ ਕੀਤਾ। ਭਾਵੇਂ ਵਿਸਾਖੀ ਤਾਂ ਸਿਖ ਪਹਿਲਾਂ ਤੋਂ ਹੀ ਮਨਾਉਂਦੇ ਚਲੇ ਆ ਰਹੇ ਸਨ, ਮਗਰ ਇਹ ਵਿਸਾਖੀ ਤਾਂ ਇਕ ਤਰ੍ਹਾਂ 'ਤਵਾਰੀਖ਼ੀ ਵਿਸਾਖੀ' ਸੀ। ਹਜ਼ਾਰਾਂ ਦੀ ਤਾਦਾਦ ਵਿਚ ਸਿਖ ਸੰਗਤਾਂ ਆ ਜੁੜੀਆਂ। ਦਸਮੇਸ਼ ਜੀ ਨੇ ਹੱਥ ਤਲਵਾਰ ਫੜ ਕੇ ਸਭ ਨੂੰ ਸੰਬੋਧਨ ਕਰਦਿਆਂ ਕਿਹਾ, "ਮੈਨੂੰ ਅੱਜ ਧਰਮ-ਰੱਖਿਆ ਲਈ ਸਿਰਾਂ ਦੀ ਲੋੜ ਹੈ। ਪਿਛਲੇ ਗੁਰੂਆਂ ਨੇ ਜੋ ਆਤਮਾ ਦੀ ਅਮਰਤਾ ਦਾ ਗਿਆਨ ਤੁਹਾਨੂੰ ਨਿਸਚੇ ਕਰਾਇਆ ਹੈ, ਮੈਂ ਅੱਜ ਉਸ ਦੀ ਪਰਖ ਕਰਨੀ ਚਾਹੁੰਦਾ ਹਾਂ। 'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ' ਦਾ ਬਚਨ ਮੰਨਣ ਵਾਲਾ ਕੋਈ ਅਮਲੀ ਗੁਰਸਿਖ ਹੈ ? ਹੈ ਤੇ ਆਓ, ਮੈਨੂੰ ਉਸ ਦਾ ਸਿਰ ਚਾਹੀਦਾ ਹੈ।"[੧] ਇਸ ਆਵਾਜ਼ ਨਾਲ ਇਕ ਵੇਰ ਤਾਂ ਸੱਨਾਟਾ ਛਾ ਗਿਆ। ਮਗਰ ਸਿਦਕੀ ਦਿਲਾਂ ਵਿਚ ਉਤਸ਼ਾਹ ਵੀ ਪੈਦਾ ਹੋਇਆ। ਆਪਣੇ ਗੁਰੂ ਲਈ ਸੀਸ ਕੁਰਬਾਨ ਕਰਨ ਵਾਸਤੇ ਵਾਰੀ ਵਾਰੀ ਪੰਜ ਸਿਖ ਉਠੇ। ਗੁਰੂ ਜੀ ਉਨ੍ਹਾਂ ਨੂੰ ਤੰਬੂ ਵਿਚ ਲੈ ਗਏ ਤੇ ਕਿਹਾ, "ਬਸ ਹੁਣ ਕੰਮ ਪੂਰਾ ਹੋ ਗਿਆ ਹੈ। ਗੁਰੂ ਨਾਨਕ ਸਾਹਿਬ ਸਮੇਂ ਇਕੋ ਮਹਾਂਪੁਰਸ਼ 'ਲਹਿਣਾ' ਨਿਕਲਿਆ ਸੀ, ਹੁਣ ਤੁਹਾਡੇ ਵਿਚੋਂ 'ਪੰਜ' ਨਿਕਲੇ ਹਨ। ਮੈਨੂੰ ਖੁਸ਼ੀ ਹੈ ਕਿ ਤੁਸੀਂ ਸੰਸਾਰ ਵਿਚ ਦੇਗ ਤੇਗ ਦੀ ਫ਼ਤਹਿ ਹਾਸਲ ਕਰਦੇ ਹੋਏ ਦੁਸ਼ਟਾਂ ਨੂੰ ਦੰਡ ਦੇ ਕੇ ਸਾਰੇ ਜਗਤ ਨੂੰ ਅਨੰਦਪੁਰ ਬਣਾਉਗੇ। ਸਿੱਖੀ ਦਾ ਆਦਰਸ਼ ਸਾਰੇ ਸੰਸਾਰ ਨੂੰ ਅਨੰਦਪੁਰ (ਬੇਗਮਪੁਰ) ਬਣਾਉਣਾ ਹੈ, ਤੁਸੀਂ ਮੇਰੇ ਪਿਆਰੇ ਹੋ। ਆਓ, ਮੈਂ ਤੁਹਾਨੂੰ ਲੋਹੇ ਦੀ ਪਾਹੁਲ ਦਿਆਂ ਤਾਕਿ ਤੁਹਾਡੇ ਇਰਾਦੇ ਵੀ ਲੋਹੇ ਵਾਂਗ ਮਜ਼ਬੂਤ ਹੋ ਜਾਣ।" ਇਸ ਤੋਂ ਬਾਅਦ ਸਤਲੁਜ ਦਾ ਪਵਿੱਤਰ ਪਾਣੀ, ਸਰਬਲੋਹੀ ਬਾਟੇ ਵਿਚ ਪਾ, ਬਾਣੀ ਦਾ ਪਾਠ ਕਰ ਕੇ, ਖੰਡੇ ਨਾਲ ਅੰਮ੍ਰਿਤ ਤਿਆਰ ਕੀਤਾ ਗਿਆ। ਮਾਤਾ ਜੀਤੋ ਜੀ ਨੇ ਪਤਾਸੇ ਪਾਏ। ਭਾਈ ਦਯਾ ਸਿੰਘ, ਧਰਮ ਸਿੰਘ, ਮੋਹਕਮ ਸਿੰਘ, ਹਿੰਮਤ ਸਿੰਘ ਤੇ ਸਾਹਿਬ ਸਿੰਘ ਨੂੰ ਵਾਰੋ ਵਾਰੀ ਸਤਿਗੁਰਾਂ ਆਪ ਅੰਮ੍ਰਿਤ ਛਕਾਇਆ ਤੇ ਗਰਜ ਕੇ ਕਿਹਾ :

**"ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।"**

---

੧. ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ *(ਮ: ੧, ਪੰਨਾ ੧੪੧੨)*

ਫਿਰ ਪੰਜਾਂ ਪਿਆਰਿਆਂ ਤੋਂ ਗੁਰੂ ਜੀ ਨੇ ਆਪ ਅੰਮ੍ਰਿਤ ਛਕਿਆ ਤੇ ਕਿਹਾ, "ਮੇਰੇ ਤੇ ਤੁਹਾਡੇ ਵਿਚ ਹੁਣ ਕੋਈ ਭੇਦ ਨਹੀਂ।" ਦੁਨੀਆ ਦੇ ਧਾਰਮਿਕ ਇਤਿਹਾਸ ਵਿਚ ਇਹ ਪਹਿਲੀ ਨਿਰਾਲੀ ਘਟਨਾ ਸੀ ਕਿ ਗੁਰੂ ਨੇ ਆਪਣੇ ਚੇਲਿਆਂ ਤੋਂ ਹੱਥ ਜੋੜ ਕੇ ਪਾਹੁਲ ਦੀ ਜਾਚਨਾ ਕੀਤੀ ਹੋਵੇ। ਇਸੇ ਵਿਸਾਖੀ ਦੇ ਦਿਨ ਹਜ਼ਾਰਾਂ ਹੋਰ ਸਿੱਖਾਂ ਅੰਮ੍ਰਿਤ ਪਾਨ ਕੀਤਾ ਤੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਤੇ 'ਸਤਿ ਸ੍ਰੀ ਅਕਾਲ' ਦੇ ਨਾਹਰਿਆਂ ਨਾਲ ਪਹਾੜੀਆਂ ਗੂੰਜ ਉੱਠੀਆਂ। ਭਜਨੀਕਾਂ ਦੀ ਮੰਡਲੀ ਤੇਗਾਂ ਤੀਰਾਂ ਵਾਲੀ ਫ਼ੌਜ ਬਣ ਗਈ। ਸੰਤਾਂ ਨੂੰ ਸਿਪਾਹੀ ਵੀ ਬਣਾ ਦਿੱਤਾ ਗਿਆ ਤਾਕਿ ਲੋੜ ਪੈਣ 'ਤੇ ਇਹ ਧਰਮ ਦੀ ਰਾਖੀ ਕਰ ਸਕਣ।[੧] ਜਾਦੂਨਾਥ ਸਰਕਾਰ ਨੇ ਲਿਖਿਆ ਹੈ ਕਿ ਹਜ਼ਰਤ ਈਸਾ ਦੇ ਚੇਲਿਆਂ ਦੀ ਨੇਕੀ ਲਈ ਉਤਸ਼ਾਹ ਤੇ ਜਰਨੈਲ ਕ੍ਰਾਮਵੈਲ ਦੇ ਸਿਪਾਹੀਆਂ ਦੀ ਬਹਾਦਰੀ ਦੇ ਸੁਮੇਲ ਤੋਂ 'ਸਿੰਘ-ਜੀਵਨ' ਤਿਆਰ ਕੀਤੇ ਗਏ। ਮਾਨਸਿਕ ਪਰਿਵਰਤਨ ਦੇ ਉਭਾਰ ਨਾਲ ਤਨ ਵੀ ਨਵੇਂ ਨਿਖ਼ਾਰ ਵਿਚ ਆ ਗਏ ਤੇ ਗ਼ਰੀਬ ਕਿਰਤੀ ਕਿਸਾਨ ਸੱਚਮੁੱਚ ਸਰਦਾਰ ਬਣਦੇ ਗਏ। ਉੱਚੇ ਆਦਰਸ਼ਾਂ ਨੇ ਸਵੈਮਾਨ ਦੇ ਭਾਵ ਨੂੰ ਉਤੇਜਿਤ ਕਰ ਦਿੱਤਾ। 'ਵਾਹਿਗੁਰੂ ਦੀ ਫ਼ਤਹਿ' ਦਾ ਵਿਸ਼ਵਾਸ ਦ੍ਰਿੜ੍ਹ ਹੁੰਦਾ ਗਿਆ ਤੇ ਪਿਤਾ ਗੁਰੂ ਦੀ ਸ਼ਹੀਦੀ ਨੇ ਆਤਮ-ਵਿਸ਼ਵਾਸ ਹੋਰ ਪੱਕਿਆਂ ਕਰ ਦਿੱਤਾ, ਸਭ ਗਾ ਰਹੇ ਸਨ :

**ਬਲੁ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ ॥**
**ਸਭ ਕਿਛੁ ਤੁਮਰੇ ਹਾਥ ਮੈ, ਤੁਮ ਹੀ ਹੋਇ ਸਹਾਇ ॥**

*(ਸਲੋਕ ਮ: ੧੦)*

ਸ਼ਸਤਰਾਂ ਦਾ ਤੇ ਸੰਗ੍ਰਾਮ ਦਾ ਅਜਿਹਾ ਵਾਯੂਮੰਡਲ ਬਣ ਗਿਆ, ਜਿਸ ਤੋਂ ਨੀਵਿਆਂ ਨਿਤਾਣਿਆਂ ਵਿਚ ਵੀ ਸਾਹਸ ਪੈਦਾ ਹੋ ਗਿਆ। ਗੁਰੂ ਜੀ ਨੇ ਕਿਹਾ, "ਆਓ, ਇਸ ਹੱਸਦੇ ਜਲੂਸ ਵਿਚ ਸ਼ਾਮਲ ਹੋਵੋ, ਮੁਰਦਿਆਂ ਦੇ ਜਨਾਜ਼ੇ ਪਿੱਛੇ ਟੁਰਨਾ ਛੱਡ ਦੇਵੋ। ਹੱਥ ਵਿਚ ਤਲਵਾਰ ਲਵੋ ਕਿਉਂਕਿ ਤੇਗ ਦੇ ਧਨੀਆਂ ਦੇ ਸਿਰ 'ਤੇ ਹੀ ਤਾਜ ਸੱਜਦਾ ਹੈ। ਤੁਸੀਂ ਆਪਣਾ ਮਾਰਗ ਆਪ ਢੂੰਡੋ, ਕਿਸੇ ਦੀ ਨਕਲ ਨਾ ਕਰੋ। ਰੱਬ ਉਨ੍ਹਾਂ ਦੀ ਮਦਦ ਕਰਦਾ ਹੈ, ਜੋ ਆਪਣੇ ਆਪ ਨੂੰ ਹਰ ਤਰ੍ਹਾਂ ਤਿਆਰ-ਬਰ-ਤਿਆਰ ਕਰਦੇ ਹਨ। ਹੁਣ ਤਾਂ ਤੁਸੀਂ ਵਾਹਿਗੁਰੂ ਦੇ

---

੧. ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹਉਂ ਕਰਉ ਨਿਵਾਸ॥....
ਖਾਲਸਾ ਮੇਰੋ ਪਿੰਡ ਪ੍ਰਾਨ॥ ਖਾਲਸਾ ਮੇਰੀ ਜਾਨ ਕੀ ਜਾਨ॥ *(ਸਰਬ ਲੋਹ ਗ੍ਰੰਥ)*

ਖਾਲਸਾ ਬਣ ਗਏ ਹੋ, ਇਸ ਲਈ ਉਸ ਜਾਗਦੀ ਜੋਤਿ ਤੋਂ ਸਿਵਾ ਕਿਸੇ ਅੱਗੇ ਸਿਰ ਨਹੀਂ ਝੁਕਾਉਣਾ ਹੋਵੇਗਾ।[1] ਪ੍ਰੇਮ-ਬ੍ਰਤ ਦੁਆਰਾ ਆਪਣੇ ਹਿਰਦੇ ਵਿਚੋਂ ਆਪਣੇ ਭਗਵਾਨ ਨੂੰ ਪ੍ਰਗਟ ਕਰੋ, ਉਹੋ ਤੁਹਾਡੀ ਸਦਾ ਮਦਦ ਕਰੇਗਾ।" ਇਨ੍ਹਾਂ ਸ਼ਬਦਾਂ ਨੇ ਮਨੁੱਖਤਾ ਨੂੰ ਟੁੰਬ ਜਗਾਇਆ। ਡਿੱਗੀਆਂ ਧੌਣਾਂ ਸਵੈਮਾਨ ਨਾਲ ਉਭਾਰ ਵਿਚ ਆ ਗਈਆਂ।[2]

ਇਉਂ ਜਨਤਾ ਦੀ ਅਗਵਾਈ ਪ੍ਰੌਢ ਜਨਤਾ ਦੇ ਹਵਾਲੇ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਇਨਸਾਨੀਅਤ ਨੂੰ ਬਾਲਗ਼ ਹੋਣ ਦਾ ਸੰਦੇਸ਼ ਦਿੱਤਾ ਤਾਕਿ ਉਹ ਆਪ ਆਪਣਾ ਮਾਰਗ ਤਿਆਰ ਕਰੇ ਤੇ ਨਬੀਆਂ ਪੀਰਾਂ ਦੀ ਉਡੀਕ ਵਿਚ ਸਮਾਂ ਨਾ ਗੁਆਵੇ, ਕਿਉਂਕਿ ਹੁਣ ਉਸ 'ਤੇ ਜੁਆਨੀ ਆ ਗਈ ਹੈ।

ਇਨ੍ਹਾਂ ਉਪਦੇਸ਼ਾਂ ਦੇ ਕਾਰਣ ਬ੍ਰਾਹਮਣ ਦੀ ਸ਼ਖ਼ਸੀ ਪੂਜਾ ਤੇ ਮਸੰਦਾਂ ਦੀ ਭੇਟ ਪੂਜਾ ਨੂੰ ਧੱਕਾ ਲਗਣਾ ਕੁਦਰਤੀ ਸੀ। ਮਿਸਰ ਗੁਰੂ ਜੀ ਪਾਸ ਰੋਂਦਾ ਰੋਂਦਾ ਆਇਆ ਕਿ ਮੇਰਾ ਗੁਜ਼ਾਰਾ ਕਿਵੇਂ ਟੁਰੇਗਾ। ਗੁਰੂ ਜੀ ਨੇ ਕਿਹਾ, "ਜਾਓ ਪੰਡਿਤ ਜੀ! ਹੁਣ ਇਹਨਾਂ 'ਤੇ ਤੁਸੀਂ ਕ੍ਰਿਪਾ ਹੀ ਕਰੋ, ਹੁਣ ਇਨ੍ਹਾਂ ਨੂੰ ਕਿਸੇ ਵਿਚੋਲੇ ਦੀ ਲੋੜ ਨਹੀਂ ਰਹੀ। ਇਹ ਹਨ ਤੇ ਇਨ੍ਹਾਂ ਦੇ ਦਿਲੀਂ ਵਸਦਾ ਭਗਵਾਨ ਹੈ।" ਇਹ ਸੁਣ ਕੇ ਪੰਡਿਤ ਸੜਦਾ-ਬਲਦਾ ਟੁਰ ਗਿਆ।[3] ਮਸੰਦ ਸਿਸਟਮ ਨੂੰ ਗੁਰੂ ਜੀ ਨੇ ਖ਼ੁਦ ਬੰਦ ਕਰ ਦਿੱਤਾ ਤਾਕਿ ਸ਼ਖ਼ਸੀ ਪੂਜਾ ਲਈ ਕੋਈ ਗੁੰਜਾਇਸ਼ ਹੀ ਨਾ ਰਹੇ। ਇਉਂ ਮਹਾਰਾਜ ਨੇ ਧਰਮ ਵਿਚ ਭਾਰੀ ਇਨਕਲਾਬ ਲਿਆਂਦਾ, ਜਿਸ ਨਾਲ ਮਨੁੱਖਤਾ ਨੂੰ ਸਿੱਧਾ ਜਾਗਤ ਜੋਤਿ ਨਾਲ ਜੋੜ ਦਿੱਤਾ ਗਿਆ ਤੇ ਬ੍ਰਾਹਮਣੀ ਅਜਾਰੇਦਾਰੀ ਖ਼ਤਮ ਕਰ ਦਿੱਤੀ।

ਦੂਸਰੇ ਜੋ ਉਨ੍ਹਾਂ ਸਮਾਜ ਵਿਚ ਪਲਟਾ ਲਿਆਂਦਾ, ਉਹ ਇਹ ਸੀ ਕਿ ਸਾਰੇ ਮਨੁੱਖਾਂ ਨੂੰ ਇਕ ਸਮਾਨ ਸਮਝਿਆ ਤੇ ਮੰਨਿਆ ਜਾਵੇ। ਬ੍ਰਾਹਮਣੀ *ਸਿੰਮ੍ਰਿਤੀ* ਅਨੁਸਾਰ ਕਿਰਤੀ ਸ਼ੂਦਰ ਸੀ, ਨੀਚ ਸੀ। ਉਹ ਧਰਮ ਤੇ ਰਾਜ ਅਧਿਕਾਰ ਤੋਂ ਵੰਚਿਤ ਸੀ। ਗੁਰੂ ਜੀ ਨੇ ਕਿਹਾ ਕਿ ਮੈਂ ਅਜਿਹੀ ਪੁਸਤਕ ਨੂੰ ਆਦਰ ਨਹੀਂ ਦਿਆਂਗਾ ਜਿਸ ਵਿਚ ਇਨਸਾਨ ਨੂੰ 'ਨੀਚ' ਆਖ ਕੇ ਉਸ ਦੀ ਨਿਰਾਦਰੀ ਕੀਤੀ

---

੧. ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕੁ ਨ ਆਨੈ॥ *(ਪਾ: ੧੦)*

੨. ਇਕਬਾਲ ਤੇਰੇ ਇਸ਼ਕ ਨੇ ਸਭ ਬਲ ਦੀਏ ਨਿਕਾਲ
ਮੁੱਦਤ ਸੇ ਆਰਜ਼ੂ ਥੀ ਸੀਧਾ ਕਰੇ ਕੋਈ। *(ਡਾ. ਇਕਬਾਲ)*

੨. ਚਟਪਟਾਇ ਚਿਤ ਮਹਿ ਜਰਯੋ, ਤ੍ਰਿਣ ਜਿਉ ਕ੍ਰੁਧਤ ਹੋਇ।
ਖੋਜ ਰੋਜ਼ ਕੇ ਹੇਤ ਲਗ, ਦਯੋ ਮਿਸਰ ਜੂ ਰੋਇ। *(ਪਾ. ੧੦)*

ਗਈ ਹੈ। ਇਨਸਾਨ ਸਭ ਬਰਾਬਰ ਹਨ। ਜਨਮ, ਜਾਤ, ਰੰਗ, ਦੇਸ਼, ਨਸਲ ਤੇ ਮਜ਼ਬੀ ਭੇਦ ਕਰਕੇ ਕੋਈ ਉੱਚਾ ਨੀਵਾਂ ਨਹੀਂ:

**ਕੋਊ ਭਯੋ ਮੁੰਡੀਆ ਸੰਨਿਆਸੀ ਕੋਊ ਜੋਗੀ ਭਯੋ**
**ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ !**
**ਹਿੰਦੂ ਤੁਰਕ ਕੋਊ ਰਾਫ਼ਜ਼ੀ ਇਮਾਮ ਸ਼ਾਫ਼ੀ**
**ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।** *(ਅਕਾਲ ਉਸਤਤਿ, ਪਾ: ੧੦)*

ਇਸ ਗੱਲ ਨੂੰ ਆਪ ਨੇ ਵਰਤੋਂ ਵਿਚ ਲਿਆਂਦਾ। ਇਕ ਬਾਟੇ ਵਿਚ ਸਭ ਨੂੰ ਅੰਮ੍ਰਿਤ ਪਾਨ ਕਰਾਇਆ ਤੇ ਆਪ ਵੀ ਉਹਨਾਂ ਤੋਂ ਅੰਮ੍ਰਿਤ ਪਾਨ ਕੀਤਾ। ਇਉਂ ਸਮਾਜਿਕ ਏਕਤਾ ਤੇ ਧਾਰਮਿਕ ਸੁਤੰਤ੍ਰਤਾ ਪ੍ਰਦਾਨ ਕਰਕੇ ਸ੍ਰੀ ਦਸਮੇਸ਼ ਜੀ ਨੇ ਖਾਲਸਾ ਜਥੇਬੰਦੀ ਨੂੰ ਮਜ਼ਬੂਤ ਬਣਾਇਆ। ਇਸ ਚੜ੍ਹਤ ਨੂੰ ਵੇਖ ਕੇ ਰਾਜਪੂਤ ਵੀ ਕੰਬ ਉੱਠੇ। ਉਨ੍ਹਾਂ ਕਈ ਤਰ੍ਹਾਂ ਨਾਲ ਹਕੂਮਤ ਨੂੰ ਭੜਕਾਇਆ। ਹਕੂਮਤ ਅੱਗੇ ਹੀ ਇਸ ਇਨਕਲਾਬੀ ਲਹਿਰ ਨੂੰ ਕੁਚਲਣ ਦੀ ਸੋਚ ਵਿਚ ਸੀ, ਉਹ ਅਨੰਦਪੁਰ ਦੀਆਂ ਗੱਲਾਂ ਸੁਣ ਕੇ ਮਨ ਹੀ ਮਨ ਵਿਚ 'ਦੁਖੀ' ਹੋ ਰਹੀ ਸੀ। ਕਈ ਵੇਰ ਪਹਾੜੀ ਰਾਜਿਆਂ ਨਾਲ ਸਥਾਨਕ ਟੱਕਰਾਂ ਹੋਈਆਂ, ਮਗਰ ਫ਼ਤਹਿ ਸਦਾ ਵਾਹਿਗੁਰੂ ਦੇ ਖਾਲਸੇ ਦੀ ਹੀ ਹੁੰਦੀ ਰਹੀ।

ਅਖ਼ੀਰ ਰਾਜਪੂਤਾਂ ਨੇ ਅਜ਼ੀਮ ਖ਼ਾਂ ਨੂੰ ਚੜ੍ਹਾ ਕੇ ਲਿਆਂਦਾ। ਉਹ ਮਾਰਿਆ ਗਿਆ, ਪਿਛੋਂ ਪੈਂਦੇ ਖ਼ਾਂ ਤੇ ਅਦੀਨਾਬੇਗ ਚੜ੍ਹ ਕੇ ਆਏ, ਉਹ ਵੀ ਇਨ੍ਹਾਂ ਨਿਰਭੈ ਮਰਦਾਂ ਅੱਗੇ ਹਾਰ ਖਾ ਗਏ। ਇਸ ਤੋਂ ਪਿੱਛੋਂ ਸੈਦ ਖ਼ਾਂ ਲਿਆਂਦਾ ਗਿਆ। ਇਹ ਜਰਨੈਲ ਆਉਂਦਾ ਹੀ ਕਲਗੀ ਵਾਲੇ ਦੇ ਨੈਣ-ਕਟਾਖਸ਼ਾਂ ਨਾਲ ਵਿੰਨ੍ਹਿਆ ਗਿਆ, ਉਸ ਨੂੰ ਸਮਝ ਆ ਗਈ ਕਿ ਇਹ ਥਾਂ ਤਲਵਾਰ ਉਠਾਉਣ ਵਾਲੀ ਨਹੀਂ, ਇਹ ਅਨੰਦ ਦੇ ਸੁਆਮੀ ਦੀ ਨਗਰੀ ਹੈ, ਜੋ ਸਾਰੀ ਇਨਸਾਨੀਅਤ ਨੂੰ ਹੀ ਪ੍ਰੇਮ-ਪਿਆਰ ਵੰਡਣ ਆਇਆ ਹੈ। ਸੈਦ ਖ਼ਾਂ ਗੁਰੂ ਜੀ ਦਾ ਮੁਰੀਦ ਹੋ ਗਿਆ, ਨਿਰਛਲ ਸਿਪਾਹੀ ਆਪਣੀਆਂ ਤੇਗਾਂ ਮਿਆਨੇ ਪਾ ਕੇ ਘਰੀਂ ਆ ਗਏ। ਇਸ ਪਿਛੋਂ ਰਾਜਾ ਅਜਮੇਰ ਚੰਦ ਦੀ ਕਮਾਨ ਹੇਠ ਪਹਾੜੀਆਂ ਕਈ ਵਾਰ ਹਮਲੇ ਕੀਤੇ ਪਰ ਉਨ੍ਹਾਂ ਦਾ ਮੰਤਵ ਪੂਰਾ ਨਾ ਹੋਇਆ।

ਹਕੂਮਤ ਨੂੰ ਬਹੁਤ ਗੁੱਸਾ ਆਇਆ। ਫਿਰ ੧੭੦੪ ਈ: ਵਿਚ ਲਾਹੌਰ ਦੇ ਸੂਬੇਦਾਰ ਜ਼ਬਰਦਸਤ ਖ਼ਾਂ ਤੇ ਵਜ਼ੀਰ ਖ਼ਾਂ ਸੂਬਾ ਸਰਹੰਦ ਨੇ ਹਜ਼ਾਰਾਂ ਦੀ ਤਾਦਾਦ ਵਿਚ ਫ਼ੌਜ ਲੈ ਕੇ ਅਨੰਦਪੁਰ 'ਤੇ ਚੜ੍ਹਾਈ ਆਨ ਕੀਤੀ। ਗ਼ਦਾਰ ਪਹਾੜੀਏ ਵੀ ਨਾਲ ਸ਼ਾਮਲ ਹੋਏ। ਜੰਗਾਂ ਹੁੰਦੀਆਂ ਰਹੀਆਂ, ਸਿੰਘਾਂ ਸ਼ਾਹੀ ਲਸ਼ਕਰਾਂ ਸਾਹਮਣੇ

ਝੁਕ ਜਾਣ ਨਾਲੋਂ, ਟੁੱਟ ਭੱਜ ਜਾਣਾ ਚੰਗਾ ਸਮਝਿਆ। ਉਹ ਬਾਜ਼ਾਂ ਵਾਂਙ ਝਪਟਾਂ ਲੈਂਦੇ ਰਹੇ। ਮਗਰ ਭੁੱਖੇ ਸ਼ੇਰ ਕਿਤਨਾ ਕੁ ਸਮਾਂ ਇਉਂ ਲੰਘਾ ਸਕਦੇ ਸਨ। ਕਈ ਮਹੀਨਿਆਂ ਦੇ ਘੇਰੇ ਕਾਰਣ ਬਾਹਰੋਂ ਰਸਦ ਪਾਣੀ ਆਉਣਾ ਬੰਦ ਹੋ ਚੁੱਕਾ ਸੀ ਤੇ ਅੰਦਰ ਦੀ ਖ਼ੁਰਾਕ ਵੈਸੇ ਮੁੱਕ ਚੁੱਕੀ ਸੀ। ਭੁੱਖੇ ਸਿੱਖਾਂ ਬਿਰਛਾਂ ਦੇ ਪੱਤੇ ਖਾ ਖਾ ਕੇ ਜਬਰ ਨਾਲ ਮੁਕਾਬਲਾ ਕੀਤਾ ਮਗਰ ਝੁਕਣਾ ਪਰਵਾਨ ਨਾ ਕੀਤਾ। ਅਖ਼ੀਰ ਹਕੂਮਤ ਵਲੋਂ ਕੁਰਾਨ ਦੀ ਕਸਮ ਚੁੱਕ ਕੇ ਤੇ ਪਹਾੜੀਆਂ ਵਲੋਂ ਆਟੇ ਦੀ ਗਊ ਭੇਜ ਕੇ ਇਹ ਪ੍ਰਤੱਗਿਆ ਕੀਤੀ ਗਈ ਕਿ 'ਤੁਸੀਂ ਅਗਰ ਕਿਲ੍ਹਾ ਛਡ ਜਾਓ, ਅਸੀਂ ਤੁਹਾਨੂੰ ਕੁਝ ਨਹੀਂ ਕਹਾਂਗੇ।' ਕੁਝ ਘਬਰਾਏ ਸਿਖ ਮੰਨ ਗਏ, ਮਗਰ ਗੁਰੂ ਜੀ ਨੇ ਕਿਹਾ, "ਦੁਸ਼ਮਨ 'ਤੇ ਇਤਬਾਰ ਨਹੀਂ ਕੀਤਾ ਜਾ ਸਕਦਾ। ਆਪ ਅਗਰ ਥੋੜ੍ਹਾ ਚਿਰ ਠਹਿਰੋ ਤਾਂ ਫ਼ਤਹਿ ਸਾਡੇ ਕਦਮ ਚੁੰਮੇਗੀ।" ਮਗਰ ਅਜਿਹਾ ਹੋ ਨਾ ਸਕਿਆ। ਅੰਤ ਗੁਰੂ ਜੀ ਨੇ ਸਿਖ ਸੰਗਤਾਂ ਦੇ ਜ਼ੋਰ ਦੇਣ ਅਤੇ ਬਾਦਸ਼ਾਹ ਵਲੋਂ ਭੇਜੇ ਕਾਜ਼ੀ ਦੇ ਭਰੋਸਾ ਦੇਣ 'ਤੇ ਅਨੰਦਪੁਰ ਛੱਡ ਦਿੱਤਾ। ਮਗਰ ਦੁਸ਼ਮਨ ਨੇ ਬਚਨ ਭੰਗ ਕਰ ਕੇ, ਭੁੱਖਣ ਭਾਣੇ ਸਿੰਘਾਂ ਉਤੇ ਹੱਲਾ ਬੋਲ ਦਿੱਤਾ ਤੇ ਸਰਸੇ ਕੰਢੇ ਭਿਆਨਕ ਜੰਗ ਹੋਈ, ਜਿਸ ਵਿਚ ਭਾਈ ਉਦੈ ਸਿੰਘ ਤੇ ਭਾਈ ਬਚਿਤ੍ਰ ਸਿੰਘ ਵਰਗੇ ਮੋਹਰੀ ਸੂਰਮੇ ਸ਼ਹੀਦੀਆਂ ਪਾ ਗਏ।

ਗੁਰੂ ਜੀ ਚਮਕੌਰ ਦੀ ਗੜ੍ਹੀ ਵਿਚ ਆ ਆਕੀ ਹੋਏ। ਇਥੇ ਆਪ ਨਾਲ ਕੇਵਲ ਥੋੜ੍ਹੇ ਜਿਹੇ ਸਿਖ ਸਨ। ਮਗਰ ਦੁਸ਼ਮਨ ਦੀ ਕਾਲੀਪੋਸ਼ ਫ਼ੌਜ ਘੇਰਾ ਪਾਈ ਬੈਠੀ ਸੀ। ਸੰਸਾਰ ਦੇ ਇਤਿਹਾਸ ਵਿਚ ਲਾਸਾਨੀ ਘਟਨਾ ਸੀ ਕਿ ੪੦ ਭੁੱਖੇ ਆਦਮੀਆਂ ਨੇ ਇਸ ਤਰ੍ਹਾਂ ਇਤਨੇ ਦੁਸ਼ਮਨ ਨਾਲ ਮੁਕਾਬਲਾ ਕੀਤਾ ਹੋਵੇ। ਗੁਰੂ ਜੀ ਨੇ ਪਹਿਲੇ ਆਪਣੇ ਹੱਥੀਂ ਤਿਆਰ ਕਰਕੇ ਦੋਵੇਂ ਸ਼ਾਹਿਬਜ਼ਾਦਿਆਂ—ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਨੂੰ ਮੈਦਾਨਿ ਜੰਗ ਵਿਚ ਭੇਜਿਆ, ਉਹ ਦੋਵੇਂ ਉਸੇ ਥਾਂ ੧੭ ਮੱਘਰ ੧੭੬੨ ਬਿ: ਨੂੰ ਜੂਝਦੇ ਸ਼ਹੀਦੀ ਪਾ ਗਏ। ਇਸੇ ਤਰ੍ਹਾਂ ਵਾਰੀ ਵਾਰੀ ਸਿੰਘ ਸ਼ਹੀਦ ਹੁੰਦੇ ਗਏ। ਅੰਤ ਗੁਰੂ ਜੀ ਨੇ ਆਪ ਵੀ ਮੈਦਾਨ ਵਿਚ ਜੂਝਣ ਦਾ ਫ਼ੈਸਲਾ ਕੀਤਾ। ਮਗਰ ਗੁਰੂ ਖਾਲਸੇ ਨੇ ਆਪ ਨੂੰ ਆਖਿਆ, "ਤੁਹਾਨੂੰ ਇਥੋਂ ਹਰ ਸੂਰਤ ਵਿਚ ਚਲੇ ਜਾਣਾ ਚਾਹੀਦਾ ਹੈ, ਇਹ ਗੁਰੂ ਪੰਥ ਦਾ ਹੁਕਮ ਹੈ।" ਆਪਣੇ ਆਪ ਤੇ ਆਪਣੀ ਸ਼ੁਹਰਤ ਨੂੰ ਖ਼ਤਰੇ ਵਿਚ ਪਾ ਕੇ ਪੰਥਕ ਹੁਕਮ ਪਾਲਦੇ ਹੋਏ ਸਚਾਈ ਦੇ ਹਵਨ ਕੁੰਡ ਵਿਚ ਸਭ ਕੁਝ ਕੁਰਬਾਨ ਕਰਨ ਵਾਲੇ ਗੁਰੂ ਜੀ ਚਮਕੌਰ ਤੋਂ ਨਿਕਲ ਕੇ ਮਾਛੀਵਾੜੇ ਦੇ ਮੁਕਾਮ 'ਤੇ ਪੁਜੇ ਜਿਥੇ ਕਿ ਆਪ ਦੀ ਉੱਚ ਆਤਮਾ ਬ੍ਰਿਹੁੰ ਦਾ ਗੀਤ ਗਾ ਉੱਠੀ :

ਮਿਤ੍ਰ ਪਿਆਰੇ ਨੂੰ ਹਾਲੁ ਫਕੀਰਾਂ ਦਾ ਕਹਣਾ॥
ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣੁ ਨਾਗ ਨਿਵਾਸਾਂ ਦਾ ਰਹਣਾ॥

ਇਥੋਂ ਗ਼ਨੀ ਖ਼ਾਂ ਤੇ ਨਬੀ ਖ਼ਾਂ ਵਰਗੇ ਸਿਦਕੀ ਪ੍ਰੇਮੀਆਂ ਸੰਗ ਉੱਚ ਦੇ ਪੀਰ ਬਣ ਕੇ ਮਾਲਵੇ ਵਲ ਨਿਕਲ ਗਏ। ਜਦ ਆਪ ਰਾਇਕੋਟ ਲਾਗੇ ਪੁੱਜੇ ਤਾਂ ਇਥੇ ਆਪ ਨੂੰ ਛੋਟੇ ਸਾਹਿਬਜ਼ਾਦਿਆਂ—ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਜੀ ਦੀ ਸ਼ਹੀਦੀ (੩ ਪੋਹ ੧੭੬੨ ਬਿ:) ਦੀ ਖ਼ਬਰ ਪੁੱਜੀ। ਆਪ ਨੇ ਕਿਹਾ, "ਹੁਣ ਜਬਰ ਜ਼ੁਲਮ ਜ਼ਿਆਦਾ ਦੇਰ ਨਹੀਂ ਕਢ ਸਕੇਗਾ, ਜਿਸਨੂੰ ਕਿ ਨਿੱਕੇ ਨਿੱਕੇ ਮਾਸੂਮ ਬੱਚਿਆਂ ਤੋਂ ਵੀ ਭੈਅ ਆ ਰਿਹਾ ਹੈ, ਉਸਦੀਆਂ ਅੰਦਰਲੀਆਂ ਕਮਜ਼ੋਰੀਆਂ ਉਸਨੂੰ ਕੰਬਾ ਰਹੀਆਂ ਹਨ, ਉਹ ਖ਼ਤਮ ਹੋਏਗਾ, ਛੇਤੀ ਹੀ ਖ਼ਤਮ ਹੋਵੇਗਾ।"[1]

ਸਰਕਾਰੀ ਇਕਰਾਰਨਾਮੇ ਅਨੁਸਾਰ ਸਤਿਗੁਰੂ ਜੀ ਕਾਂਗੜ ਪਹੁੰਚ ਗਏ ਤੇ ਭਾਈ ਦੇਸਾ ਸਿੰਘ ਦੇ ਚੁਬਾਰੇ ਵਿਚ ਠਹਿਰ ਕੇ ਔਰੰਗਜ਼ੇਬ ਦੇ ਨਾਂ ੧੧੧ ਸ਼ਿਅਰਾਂ ਦਾ ਫ਼ਾਰਸੀ ਖ਼ਤ ਲਿਖਿਆ, ਜੋ ਜ਼ਫ਼ਰਨਾਮਾ ਕਰਕੇ ਪ੍ਰਸਿੱਧ ਹੈ। ਸਤਿਗੁਰਾਂ ਇਸ ਵਿਚ ਜਿਥੇ ਅਕਾਲੀ ਵਿਸ਼ਵਾਸ ਤੇ ਆਤਮ-ਵਿਸ਼ਵਾਸ ਦਾ ਪ੍ਰਗਟਾਵਾ ਕੀਤਾ ਹੈ, ਉਥੇ ਸਰਕਾਰ ਵਲੋਂ ਖਾਧੀਆਂ ਝੂਠੀਆਂ ਕਸਮਾਂ ਦੀ ਬਾਰ ਬਾਰ ਨਿਖੇਧੀ ਕਰਕੇ ਬਾਦਸ਼ਾਹ ਨੂੰ ਸੱਚ ਤੇ ਨਿਆਂ ਵਲ ਪ੍ਰੇਰਦਿਆਂ ਨਿਰਭੈ ਹੋ ਕੇ ਲਿਖਿਆ ਹੈ—"ਕੀ ਹੋਇਆ, ਤੂੰ ਮੇਰੇ ਚਾਰ ਬੱਚੇ ਕਤਲ ਕਰ ਦਿਤੇ ਹਨ, ਭੁਜੰਗੀ ਖਾਲਸਾ ਤਾਂ ਬਾਕੀ ਹੈ, ਕੁਝ ਚੰਗਿਆੜੀਆਂ ਦੇ ਬੁਝਣ ਨਾਲ ਜਨਤਕ ਸ਼ਕਤੀ ਦੀ ਦਗ ਦਗ ਕਰਦੀ ਭੱਠੀ ਨੂੰ ਠੰਢਿਆਂ ਨਹੀਂ ਕੀਤਾ ਜਾ ਸਕਦਾ। ਇਹ ਬਲੇਗੀ ਤੇ ਤਮਾਮ ਜਬਰ ਜ਼ੁਲਮ ਨੂੰ ਭਸਮਾਭੂਤ ਕਰ ਦੇਵੇਗੀ।[2]

ਨਵਾਬ ਸਰਹੰਦ ਨੂੰ ਜਦ ਪਤਾ ਲੱਗਾ ਕਿ ਸਤਿਗੁਰੂ ਲੱਖੀ ਜੰਗਲ ਵਿਚ ਟਿਕੇ ਹੋਏ ਹਨ ਤਾਂ ਉਸ ਨੇ ਫ਼ੌਰਨ ਫ਼ੌਜ ਚੜ੍ਹਾ ਦਿੱਤੀ। ਗੁਰੂ ਸਾਹਿਬ ਕੁਝ ਸਿੰਘਾਂ ਸਮੇਤ ਖਿਦਰਾਣੇ ਦੀ ਢਾਬ ਵੱਲ ਨਿਕਲ ਗਏ ਜਿਥੇ ਕਿ ਮਾਝੇ ਦੀ ਪੰਚਾਇਤ ਆਪ ਨੂੰ ਮਿਲੀ। ਉਨ੍ਹਾਂ ਬੇਨਤੀ ਕੀਤੀ ਕਿ ਅਸੀਂ ਤੁਹਾਡੀ ਸਰਕਾਰ ਨਾਲ ਸੁਲਾਹ

---

੧. ਗਰਸਨਾਹ ਚਿ ਕਾਰੇ ਕੁਨਦ ਚਿਹਲ ਨਰ
ਕਿ ਦਹ ਲਕ ਬਰਾਯਦ ਬਰੋ ਬੇਖ਼ਬਰ। *(ਜ਼ਫ਼ਰਨਾਮਾ)*

੨. ਚਿਹਾਂ ਸ਼ੁਦ ਕਿ ਚੂੰ ਬੱਚਗਾਂ, ਕੁਸ਼ਤਹ ਚਾਰ।
ਕਿ ਬਾਕੀ ਬਿਮਾਂਦਸਤ, ਪੇਚੀਦਹ ਮਾਰ।੭੮।
ਚਿ ਮਰਦੀ ਕਿ ਅਖ਼ਗਰ, ਖਾਮੋਸ਼ਾਂ ਕੁਨੀਂ।
ਕਿ ਆਤਸ਼ ਦਮਾਂ ਰਾ, ਬਦਉਰਾਂ ਕੁਨੀਂ।੭੯। *(ਜ਼ਫ਼ਰਨਾਮਾ)*

ਕਰਾ ਦਿੰਦੇ ਹਾਂ ਪਰੰਤੂ ਸਤਿਗੁਰਾਂ ਅਜਿਹਾ ਕਰਨਾ ਪਰਵਾਨ ਨਾ ਕੀਤਾ। ਇਸ ਵਫ਼ਦ ਵਿਚ ਕੁਝ ਉਹ ਸਿੰਘ ਵੀ ਸਨ ਜੋ ਅਨੰਦਪੁਰ ਛੱਡ ਕੇ ਘਰੀਂ ਆ ਗਏ ਸਨ। ਹੁਣ ਜਦੋਂ ਉਨ੍ਹਾਂ ਦੇਖਿਆ ਕਿ ਸ਼ਾਹੀ ਲਸ਼ਕਰ ਗੁਰੂ ਜੀ ਉਤੇ ਚੜ੍ਹ ਕੇ ਆ ਰਿਹਾ ਹੈ ਤਾਂ ਉਨ੍ਹਾਂ ਥੋੜ੍ਹੀ ਗਿਣਤੀ ਵਿਚ ਹੋਣ ਦੇ ਬਾਵਜੂਦ ਲੜ ਮਰਨ ਦਾ ਫ਼ੈਸਲਾ ਕਰ ਲਿਆ। ਉਹ ਝਾੜਾਂ ਉਤੇ ਚਾਦਰਾਂ ਪਾ ਕੇ ਉਥੇ ਹੀ ਮੋਰਚੇ ਬਣਾ ਕੇ ਡੱਟ ਗਏ ਤੇ ਵੈਰੀ ਨਾਲ ਮੁਕਾਬਲਾ ਕਰਦੇ ਕਰਦੇ ਸ਼ਹੀਦ ਹੋ ਗਏ। ਇਹ ਘਟਨਾ ੩੦ ਪੋਹ ੧੭੬੨ ਬਿ: ਦੀ ਹੈ। ੧ ਮਾਘ ਨੂੰ ਗੁਰੂ ਜੀ ਨੇ ਖ਼ੁਦ ਸਾਰੇ ਸਿੰਘਾਂ ਦਾ ਸਸਕਾਰ ਕੀਤਾ ਤੇ ਸ਼ਹੀਦਾਂ ਨੂੰ 'ਮੁਕਤੇ' ਕਹਿ ਕੇ ਸਤਿਕਾਰਿਆ। ਸ਼ਹੀਦੀ ਲਹੂ ਨਾਲ ਧੋਤੇ ਬੇਦਾਵੇ ਦੇ ਅੱਖਰਾਂ ਨੂੰ ਸਤਿਗੁਰਾਂ ਪ੍ਰੀਤਿ ਦੇ ਹੰਝੂਆਂ ਨਾਲ ਸਾਫ਼ ਕੀਤਾ ਅਤੇ ਟੁੱਟੀ ਗੰਢ ਲੀਤੀ। ਇਥੋਂ ਆਪ ਤਲਵੰਡੀ ਸਾਬੋਕੀ—ਦਮਦਮਾ ਸਾਹਿਬ ਆ ਬਿਰਾਜਮਾਨ ਹੋਏ ਤੇ ਜੰਗਲ ਵਿਚ ਮੰਗਲ ਆ ਰਚਾਇਆ। ਅਨੰਦਪੁਰ ਦੇ ਉਹੋ ਨਜ਼ਾਰੇ, ਸ਼ਸਤ੍ਰ-ਅਖਾੜੇ ਤੇ ਕਵੀ ਦਰਬਾਰ ਮੁੜ ਮੂਰਤੀਮਾਨ ਹੋਣ ਲੱਗੇ। ਇਤਿਹਾਸਕਾਰਾਂ ਅਨੁਸਾਰ ਲਗਭਗ ੨੦ ਹਜ਼ਾਰ ਮਲਵਈਆਂ ਇਥੇ ਅੰਮ੍ਰਿਤਪਾਨ ਕੀਤਾ। ਸਾਲ ਦੇ ਕਰੀਬ ਰਹਿ ਕੇ ਬੈਰਾੜਾਂ ਨੂੰ ਨਵੀਂ ਕ੍ਰਾਂਤੀ ਲਈ ਤਿਆਰ ਕਰਕੇ ਗੁਰੂ ਜੀ ਦੱਖਣ ਵਲ ਰਵਾਨਾ ਹੋਏ ਕਿਉਂਕਿ ਜ਼ਫ਼ਰਨਾਮੇ ਨੂੰ ਪੜ੍ਹ ਕੇ ਬਾਦਸ਼ਾਹ ਨੂੰ ਆਪਣੀ ਸਰਕਾਰ ਦੀਆਂ ਗ਼ਲਤੀਆਂ ਦਾ ਡੂੰਘਾ ਅਹਿਸਾਸ ਹੋ ਗਿਆ ਸੀ। ਇਸੇ ਕਰਕੇ ਉਸ ਨੇ ਸ਼ਾਹੀ ਫ਼ੁਰਮਾਨ ਘੱਲ ਕੇ ਆਪ ਨੂੰ ਆਪਣੇ ਪਾਸ ਬੁਲਾਇਆ ਤੇ ਸੂਬਾ ਲਾਹੌਰ ਤੇ ਨਵਾਬ ਸਰਹੰਦ ਨੂੰ ਤਾਕੀਦ ਕੀਤੀ ਕਿ ਇਨ੍ਹਾਂ ਨੂੰ ਜਿਵੇਂ ਕਿਵੇਂ ਪੂਰੇ ਆਦਰ ਸਤਿਕਾਰ ਨਾਲ ਸਰਕਾਰੀ ਸੁਰੱਖਿਆ ਹੇਠ ਮੇਰੇ ਪਾਸ ਪਹੁੰਚਦਾ ਕੀਤਾ ਜਾਵੇ। ਬਾਦਸ਼ਾਹੀ ਸੱਦੇ 'ਤੇ ਜੋ ਕਿ ਜ਼ਫ਼ਰਨਾਮੇ ਦੇ ਜਵਾਬ ਵਿਚ ਆਇਆ ਸੀ—ਇਥੋਂ ਆਪ ਰਾਜਪੂਤਾਨੇ ਵਲ ਟੁਰ ਪਏ। ਰਸਤੇ ਵਿਚ ਬਘੌਰ ਜਾ ਕੇ ਇਹ ਪਤਾ ਲੱਗਾ ਕਿ ਔਰੰਗਜ਼ੇਬ ਦੇਹਾਂਤ ਪਾ ਗਿਆ ਹੈ। ਇਸ ਕਰਕੇ ਆਪ ਮੁੜ ਆਏ। ਆਗਰੇ ੨੩ ਸਾਵਣ ੧੭੬੪ ਬਿ: ਨੂੰ ਬਹਾਦਰ ਸ਼ਾਹ ਨਾਲ ਮੁਲਾਕਾਤ ਹੋਈ। ਆਪ ਨੇ ਬਾਦਸ਼ਾਹ ਨੂੰ ਸਾਰੇ ਹਾਲ ਚਾਲ ਤੋਂ ਜਾਣੂ ਕਰਾਇਆ ਕਿ ਕਿਸ ਤਰ੍ਹਾਂ ਝੂਠੀਆਂ ਸੁਗੰਧਾਂ ਖਾ ਕੇ ਸਰਕਾਰੀ ਕਰਮਚਾਰੀਆਂ ਨੇ ਦਗ਼ੇਬਾਜ਼ੀ ਕੀਤੀ ਹੈ। ਇਥੇ ਆਪ ਦਾ ਖ਼ਿਆਲ ਬਾਦਸ਼ਾਹ ਦੇ ਨਾਲ ਗੱਲ-ਬਾਤ ਮੁਕਾ ਕੇ ਵਾਪਸ ਪੰਜਾਬ ਆਉਣ ਦਾ ਸੀ, ਜੈਸਾ ਕਿ ਉਨ੍ਹਾਂ ਦੇ ਇਕ ਹੁਕਮਨਾਮੇ ਤੋਂ ਪਰਗਟ ਹੈ। ਮਗਰ ਬਾਦਸ਼ਾਹ ਹੋਰਾਂ ਕੰਮਾਂ ਵਲ ਰੁਝ ਗਿਆ ਤੇ ਗੁਰੂ ਜੀ ਉਧਰ ਬੰਦੇ ਬੈਰਾਗੀ ਨੂੰ ਸਿੰਘ ਸਜਾ ਕੇ ਗੋਦਾਵਰੀ ਕੰਢੇ ਨਾਂਦੇੜ ਆ ਬਿਰਾਜੇ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਦੁਸ਼ਟਾਂ ਦੀ ਸੋਧ ਦਾ ਕੰਮ ਸੌਂਪਿਆ ਗਿਆ।

ਸੂਬਾ ਸਰਹੰਦ ਵਜ਼ੀਰ ਖ਼ਾਂ ਨੂੰ ਆਪਣੇ ਪਾਪ ਕੰਬਾ ਰਹੇ ਸਨ। ਜਿਸ ਸਮੇਂ ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਬਾਦਸ਼ਾਹ ਨਾਲ ਸਫ਼ਰ ਕਰ ਰਹੇ ਹਨ। ਉਸ ਸਮੇਂ ਤੋਂ ਹੀ ਉਸ ਨੇ ਆਪਣੇ ਆਦਮੀ ਮਗਰ ਲਾ ਦਿਤੇ ਹੋਏ ਸਨ। ਉਹ ਇਸ ਤਾੜ ਵਿਚ ਸਨ ਕਿ ਕਦੋਂ ਗੁਰੂ ਜੀ ਇਕੱਲੇ ਮਿਲਣ। ਅਚਾਨਕ ਹੀ ਇਕ ਦਿਨ ਦੋ ਪਠਾਣ ਆਏ, ਉਨ੍ਹਾਂ ਆਉਂਦਿਆਂ ਹੀ ਆਪ ਦੀ ਵੱਖੀ ਵਿਚ ਛੁਰਾ ਆ ਖੋਭਿਆ। ਗੁਰੂ ਜੀ ਨੇ ਇਕ ਪਠਾਣ ਨੂੰ ਉਥੇ ਹੀ ਤਲਵਾਰ ਦੇ ਘਾਟ ਉਤਾਰ ਦਿਤਾ, ਦੂਸਰੇ ਨੂੰ ਸਿੰਘਾਂ ਆ ਪਾਰ ਬੁਲਾਇਆ। ਆਪ ਦੇ ਕਾਫ਼ੀ ਜ਼ਖ਼ਮ ਲਗ ਗਿਆ, ਜੋ ਕਿ ਕਾਫ਼ੀ ਇਲਾਜ ਦੇ ਬਾਵਜੂਦ ਵੀ ਠੀਕ ਨਾ ਹੋ ਸਕਿਆ। ਅੰਤਮ ਸਮਾਂ ਨੇੜੇ ਸਮਝ ਕੇ ਗੁਰੂ ਜੀ ਨੇ ਸਿੱਖਾਂ ਨੂੰ ਉਪਦੇਸ਼ ਦਿਤਾ ਕਿ ਮੇਰਾ ਸ਼ੋਕ ਨਹੀਂ ਕਰਨਾ। 'ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ ਤੇ ਦੀਦਾਰ ਖਾਲਸੇ ਕਾ।'[੧] ਇਹੋ ਸਭ ਤੋਂ ਉੱਤਮ ਚੀਜ਼ਾਂ ਹਨ। ਇਸ ਤਰ੍ਹਾਂ ਦੇ ਬਚਨ ਕਰਦੇ ਹੋਏ ਸ੍ਰੀ ਆਦਿ ਗ੍ਰੰਥ ਨੂੰ ਗੁਰਗੱਦੀ ਸੌਂਪ ਕੇ ਆਪ ੭ ਅਕਤੂਬਰ ੧੭੦੮ ਨੂੰ ਗੋਦਾਵਰੀ ਕੰਢੇ ਨਾਂਦੇੜ ਦੇ ਮੁਕਾਮ 'ਤੇ ਜੋਤੀ ਜੋਤਿ ਸਮਾ ਗਏ, ਜਿਸ ਨੂੰ ਅੱਜ-ਕੱਲ੍ਹ ਸ੍ਰੀ ਹਜ਼ੂਰ ਸਾਹਿਬ ਕਿਹਾ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਸ੍ਰੇਸ਼ਟ ਕਰਮਾਂ ਲਈ ਸੰਗ੍ਰਾਮ ਕਰਦੀ ਜ਼ਿੰਦਗੀ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਕਿਸ ਤਰ੍ਹਾਂ ਉਨ੍ਹਾਂ ਕੁਝ ਸਮੇਂ ਵਿਚ ਹੀ ਇਤਨੇ ਉਸਾਰੂ ਕੰਮ ਕੀਤੇ ਤੇ ਕਿਵੇਂ ਆਪਣਾ ਸਭ ਕੁਝ ਕੁਰਬਾਨ ਕਰਕੇ ਆਦਰਸ਼ਾਂ ਨੂੰ ਮਹਾਨਤਾ ਦਿੱਤੀ। ਉਨ੍ਹਾਂ ਦੀ ਸ਼ਖ਼ਸੀਅਤ ਉੱਚ ਅਧਿਆਤਮਿਕਤਾ, ਸਾਹਿਤਕਤਾ ਤੇ ਬੀਰਤਾ ਦਾ ਸੰਗਮ ਸੀ, ਰੂਹਾਨੀ ਖੇਤਰ ਵਿਚ ਉਹ ਗੁਰੂ ਨਾਨਕ ਦੀ ਗੱਦੀ ਦੇ ਅੰਤਿਮ ਵਾਰਸ ਸਤਿਗੁਰੂ ਸਨ, ਜਿਨ੍ਹਾਂ ਪੰਥ ਪੈਦਾ ਕੀਤਾ ਤੇ ਸਾਹਿਤਕ ਖੇਤਰ ਵਿਚ 'ਦਸਮ ਗ੍ਰੰਥ' ਉਨ੍ਹਾਂ ਦੇ ਕਾਵਿ-ਕੌਸ਼ਲ ਦਾ ਪ੍ਰਮਾਣ ਹੈ ਅਤੇ ਸੈਨਾਪਤਿ ਜੋਧੇ ਹੋਣ ਦੇ ਨਾਤੇ ਜਿਵੇਂ ਉਨ੍ਹਾਂ ਬੀਰਤਾ-ਭਰੇ ਕਾਰਨਾਮੇ ਕਰਕੇ ਸਿੱਖਾਂ ਨੂੰ ਕੁਰਬਾਨੀ ਦਾ ਸਬਕ ਦ੍ਰਿੜ੍ਹ ਕਰਾਇਆ, ਉਹ ਆਪਣੀ ਮਿਸਾਲ ਆਪ ਹੈ। ਇਤਨੀ ਵਡਿਆਈ ਦੇ ਹੁੰਦਿਆਂ ਫਿਰ ਵੀ ਇਉਂ ਕਹਿਣਾ ਉਨ੍ਹਾਂ ਦੀ ਵਧੇਰੇ ਵਡਿਆਈ

---

੧. ਅਕਾਲ ਪੁਰਖ ਕੇ ਬਚਨ ਸਿਉਂ,-ਪ੍ਰਗਟ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।
ਗੁਰੂ ਖਾਲਸਾ ਮਾਨੀਓ, ਪ੍ਰਗਟ ਗੁਰਾਂ ਕੀ ਦੇਹੁ।
ਜੋ ਪ੍ਰਭੁ ਕੋ ਮਿਲਬੋ ਚਹੈ, ਖੋਜ ਸ਼ਬਦ ਮੈ ਲੇਹੁ। *(ਰਹਿਤਨਾਮਾ ਭਾ: ਪ੍ਰਹਿਲਾਦ ਸਿੰਘ)*

ਦਾ ਹੀ ਸੂਚਕ ਹੈ:

**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,**
**ਨਹੀ ਮੋ ਸੇ ਗਰੀਬ ਕਰੋਰ ਪਰੇ।** *(ਪਾ: ੧੦)*

ਸੱਯਦ ਮੁੰਹਮਦ ਲਤੀਫ਼ ਨੇ ਲਿਖਿਆ ਹੈ—"ਉਹ ਅਜਿਹੇ ਮਹਾਨ ਪੁਰਸ਼ ਸਨ, ਜੋ ਤਖ਼ਤ ਤੇ ਬਾਦਸ਼ਾਹ, ਮੈਦਾਨ ਵਿਚ ਸੂਰਮੇ ਤੇ ਸਿਖ ਭ੍ਰਾਈਚਾਰੇ ਵਿਚ ਪੂਜਨੀਕ ਫ਼ਕੀਰ ਮੰਨੇ ਜਾਂਦੇ ਸਨ।" ਦਰਅਸਲ ਉਹ ਹਿੰਦੁਸਤਾਨ ਲਈ ਰਹਿਮਤ ਸਨ, ਜਿਨ੍ਹਾਂ ਨਵੇਂ ਯੁਗ ਦਾ ਸੰਦੇਸ਼ ਦੇ ਕੇ ਇਨਸਾਨੀਅਤ ਨੂੰ ਹਰ ਤਰ੍ਹਾਂ ਦੀ ਗ਼ੁਲਾਮੀ ਤੋਂ ਆਜ਼ਾਦ ਕਰਾਇਆ। ਉਹ ਸੱਚਮੁੱਚ ਹੀ ਲਾਸਾਨੀ ਯੁਗ-ਪੁਰਸ਼ ਸਨ।

**ਵਹਿ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ।**
**ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ।੧੭।੪੧।**

*(ਭਾਈ ਗੁਰਦਾਸ—ਦੂਜਾ)*

# ਸ੍ਰੀ ਗੁਰੂ ਗ੍ਰੰਥ-ਪੰਥ

**ਪੋਥੀ ਪਰਮੇਸਰ ਕਾ ਥਾਨੁ ॥**

*(ਸਾਰਗ ਮ: ੫, ਪੰਨਾ ੧੨੨੬)*

**ਪੂਜਾ ਅਕਾਲ ਪੁਰਖ ਕੀ,**
**ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ।**

*(ਰਹਿਤਨਾਮਾ ਭਾਈ ਚਉਪਾ ਸਿੰਘ)*

# ਸ੍ਰੀ ਗੁਰੂ ਗ੍ਰੰਥ-ਪੰਥ

ਜਿਸ ਸਮੇਂ ਸਿਖ ਧਰਮ ਦੇ ਬਾਨੀ ਗੁਰੂ ਬਾਬਾ ਨਾਨਕ ਸਾਹਿਬ ਤੋਂ, ਸਿੱਧਾਂ ਪੁਛਿਆ ਕਿ ਤੁਸੀਂ ਸਿੱਖੀ ਮਹੱਲ ਨੂੰ ਕਿਨ੍ਹਾਂ ਬੁਨਿਆਦਾਂ ਆਸਰੇ ਖੜਿਆਂ ਕਰਨਾ ਚਾਹੁੰਦੇ ਹੋ ? ਤਾਂ ਉਨ੍ਹਾਂ ਦਾ ਉੱਤਰ ਸੀ—"ਇਹ ਧਰਮ-ਮੰਦਰ, ਗੁਰਬਾਣੀ ਤੇ ਗੁਰ-ਸੰਗਤ ਦੇ ਆਧਾਰ 'ਤੇ ਸਥਾਪਤ ਕੀਤਾ ਜਾ ਰਿਹਾ ਹੈ, ਰੂਹਾਨੀ ਵਿਚਾਰਧਾਰਾ ਤੇ ਇਸ ਵਿਚਾਰਧਾਰਾ ਨੂੰ ਮੰਨਣ ਵਾਲੇ ਹੀ ਇਸ ਦਾ ਸਭੋ ਕੁਝ ਹਨ, ਹੋਰ ਕਿਸੇ ਕੜੀ ਕਰਾਮਾਤ ਨਾਲ ਸਾਡਾ ਸਰੋਕਾਰ ਨਹੀਂ।[1]

ਸਿਖ ਇਤਿਹਾਸ ਤੋਂ ਭਲੀ-ਭਾਂਤ ਪਰਗਟ ਹੈ ਕਿ ਇਸੇ ਬਾਣੀ ਨੂੰ 'ਗ੍ਰੰਥ' ਤੇ ਸੰਗਤ ਨੂੰ 'ਪੰਥ' ਦਾ ਰੂਪ ਦਿੱਤਾ ਗਿਆ। 'ਗ੍ਰੰਥ' ਮੂਲ ਜੀਵਨ-ਸਿਧਾਂਤ ਹੈ ਤੇ 'ਪੰਥ' ਇਸ ਦਾ ਅਮਲ। ਕਹਿਣ ਲਈ ਭਾਵੇਂ ਇਹ ਦੋ ਹਨ ਪਰ ਅਸਲ ਵਿਚ ਇਕ ਹੀ ਹੈ। ਇਹ ਇਉਂ ਹੀ ਹੈ ਜਿਵੇਂ ਇਕ ਆਮ ਇਤਿਹਾਸਕਾਰ ਦੀ ਨਜ਼ਰ ਵਿਚ ਗੁਰੂਆਂ ਦੀ ਗਿਣਤੀ 'ਦਸ' ਕਹੀ ਜਾਂਦੀ ਹੈ, ਮਗਰ ਸਿਖ ਸਿਧਾਂਤਕਾਰ ਦੀ ਦ੍ਰਿਸ਼ਟੀ ਵਿਚ ਇਕੋ ਇਕ 'ਨਾਨਕ ਨਿਰੰਕਾਰੀ' ਹੀ ਸੀ। ਅਜਿਹੀ ਘਟਨਾ ਕਿ ਦਸ ਮਹਾਂ ਪੁਰਸ਼ ਇਕ ਹੀ ਹੋਣ, ਸਿੱਖੀ ਦੇ ਏਕਤਾ-ਸਿਧਾਂਤ ਦਾ ਵਿਚਾਰ ਤੇ ਅਮਲ ਹੈ। ਇਤਿਹਾਸਕ ਪ੍ਰਮਾਣ ਵਜੋਂ ਕਿਹਾ ਜਾ ਸਕਦਾ ਹੈ ਕਿ ਸਾਰੀ ਦੀ ਸਾਰੀ ਬਾਣੀ ਦਾ ਉਚਾਰਨ ਆਪਣੀਆਂ ਸ਼ਖ਼ਸੀਅਤਾਂ ਨੂੰ ਪਾਸੇ ਰੱਖ ਕੇ ਕੇਵਲ 'ਨਾਨਕ'—ਨਾਮ 'ਤੇ ਹੀ ਕੀਤਾ ਗਿਆ, ਜਿਸ ਦੀ ਮਿਸਾਲ ਕਿਸੇ ਹੋਰ ਸਾਹਿਤ ਵਿਚ ਪ੍ਰਾਪਤ ਨਹੀਂ। ਦੂਸਰੇ *ਦਬਿਸਤਾਨਿ ਮਜ਼ਾਹਿਬ* ਦੇ ਕਰਤਾ ਮੁਹਸਿਨ ਫ਼ਾਨੀ ਦੀ ਇਹ ਲਿਖਤ ਵੀ ਇਸ ਸਿਧਾਂਤ ਨੂੰ ਪੱਕਿਆਂ ਕਰਦੀ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ, ਉਸ ਨਾਲ ਚਿੱਠੀ-ਪੱਤ੍ਰ ਕਰਨ ਸਮੇਂ ਆਪਣੀ ਸਹੀ 'ਨਾਨਕ' ਕਰਕੇ ਹੀ ਪਾਇਆ ਕਰਦੇ ਸਨ। ਤੀਸਰੇ, ਸਾਰੇ ਸਿੱਖਾਂ ਦਾ ਇਹੋ ਵਿਸ਼ਵਾਸ ਸੀ ਕਿ ਸਭੇ ਗੁਰੂ, ਗੁਰੂ ਨਾਨਕ ਸਰੂਪ ਹਨ। ਚੁਨਾਂਚਿ ਇਸੇ ਅਕੀਦੇ ਦੀ ਚਰਚਾ ਕਰਦਿਆਂ

---

੧. ਸਿਧਿ ਬੋਲਨਿ, ਸੁਣਿ ਨਾਨਕਾ, ਤੁਹਿ ਜਗ ਨੋ ਕਿਆ ਕਰਾਮਾਤਿ ਦਿਖਾਈ।.....
ਗੁਰੁਸੰਗਤਿ ਬਾਣੀ ਬਿਨਾ, ਦੂਜੀ ਓਟ ਨਹੀ ਹੈ ਰਾਈ।੪੨।੧। *(ਭਾਈ ਗੁਰਦਾਸ)*

ਮੁਹਸਿਨ ਫਾਨੀ ਨੇ ਲਿਖਿਆ ਹੈ:

**ਏਸ਼ਾਂ ਰਾ ਅਕੀਦਾ ਅਸਤ ਕਿ ਹਮਾ ਗੁਰੂ ਨਾਨਕ ਅੰਦ।**

ਇਸ ਬਦੇਸ਼ੀ ਵਿਦਵਾਨ ਦੀ ਰਾਇ ਉਸੇ ਭਾਵ ਨੂੰ ਪਰਗਟ ਕਰਦੀ ਹੈ, ਜਿਸ ਨੂੰ ਭਾਈ ਗੁਰਦਾਸ ਤੇ ਭਾਈ ਸੱਤਾ ਤੇ ਬਲਵੰਡ ਨੇ ਆਪਣੇ ਸ਼ਬਦਾਂ ਵਿਚ ਇਉਂ ਆਖਿਆ ਹੈ, ਗੁਰੂ ਕੇਵਲ ਕਾਇਆ ਪਲਟਦੇ ਰਹੇ, ਮਗਰ ਉਨ੍ਹਾਂ ਦੀ ਜੋਤਿ ਤੇ ਜੁਗਤਿ ਇਕੋ ਹੀ ਸੀ:

**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥**

*(ਵਾਰ ਰਾਮਕਲੀ, ਪੰਨਾ ੯੬੬)*

ਭਾਈ ਨੰਦ ਲਾਲ ਜੀ ਕਹਿੰਦੇ ਹਨ:

**ਹਮੂ ਗੁਰ ਗੋਬਿੰਦ ਸਿੰਘ ਹਮੂ ਨਾਨਕ ਅਸਤ।**
**ਹਮੂ ਰਤਨ ਜੌਹਰ, ਹਮੂ ਮਾਨਕ ਅਸਤ।**

ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਇਥੋਂ ਤਕ ਲਿਖਿਆ ਹੈ ਕਿ 'ਗੁਰੂ ਜੋਤਿ' ਦੀ ਏਕਤਾ ਦੀ ਪਛਾਣ ਬਿਨਾਂ ਸਿੱਖੀ ਦੇ ਰਾਜ਼ ਨੂੰ ਪਾਇਆ ਹੀ ਨਹੀਂ ਜਾ ਸਕਦਾ। ਉਨ੍ਹਾਂ ਦਾ ਫ਼ੁਰਮਾਨ ਹੈ:

**ਸ੍ਰੀ ਨਾਨਕ ਅੰਗਦਿ ਕਰਿ ਮਾਨਾ। ਅਮਰਦਾਸ ਅੰਗਦ ਪਹਿਚਾਨਾ।**
**ਅਮਰਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ੍ਹ ਨਹਿ ਪਾਯੋ।੯।**

**ਭਿੰਨ ਭਿੰਨ ਸਭਹੂੰ ਕਰ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ।**
**ਜਿਨ ਜਾਨਾ ਤਿਨ ਹੀ ਸਿਧਿ ਪਾਈ।**
**ਬਿਨ ਸਮਝੇ ਸਿਧਿ ਹਾਥ ਨ ਆਈ।੧੦।** *(ਬਚਿਤ੍ਰ ਨਾਟਕ, ਪਾ: ੧੦)*

ਸੋ ਜਦੋਂ ਭਿੰਨ ਭਿੰਨ ਸਰੀਰਾਂ ਵਿਚ ਮੂਰਤੀਮਾਨ ਹੋ ਕੇ ਵੀ ਜੋਤਿ ਇਕੋ ਰਹੀ ਤਾਂ ਇਸਦੀ ਬੁਨਿਆਦੀ ਏਕਤਾ ਨੂੰ ਜਾਣਨਾ ਜ਼ਰੂਰੀ ਹੈ। ਚੂੰਕਿ ਗ੍ਰੰਥ ਤੇ ਪੰਥ ਜੋਤਿ ਤੇ ਜੁਗਤਿ ਦਾ ਹੀ ਸਥੂਲ ਰੂਪ ਹੈ, ਇਸ ਲਈ ਗ੍ਰੰਥ, ਪੰਥ ਦੇ ਸੰਕਲਪ ਨੂੰ ਜਾਣਨ ਲਈ ਜੋਤਿ ਜੁਗਤਿ ਦਾ ਤਾਤਪ੍ਰਯ ਸਮਝਣਾ ਸਭ ਤੋਂ ਵਧ ਅਹਿਮ ਹੈ। ਜੋਤਿ, ਪਰਮੇਸ਼ਰ ਦੀ ਪ੍ਰਕਾਸ਼ਕ ਗਿਆਨ ਸ਼ਕਤੀ ਹੈ ਜਿਸਦੇ ਚਾਨਣ ਨਾਲ ਹਰ ਥਾਂ ਚਾਨਣ ਹੋ ਰਿਹਾ ਹੈ।[੧] ਇਸੇ ਦੈਵੀ ਪ੍ਰਕਾਸ਼ (Divine Light) ਨੂੰ 'ਗੁਰੂ'

---

੧. ਸਭ ਮਹਿ ਜੋਤਿ ਜੋਤਿ ਹੈ ਸੋਇ॥
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥ *(ਧਨਾਸਰੀ ਮ: ੧, ਪੰਨਾ ੬੬੩)*

ਕਿਹਾ ਗਿਆ ਹੈ, ਜੋ ਅਭੁੱਲ ਹੈ ਤੇ ਇਸੇ ਰੱਬੀ ਜਲਵੇ ਦਾ ਜ਼ਹੂਰ ਦਸ ਗੁਰੂਆਂ ਵਿਚ ਵਰਤਦਾ ਸੀ।

**ਸਤਿਗੁਰ ਵਿਚਿ ਆਪੁ ਰਖਿਓਨੁ,**
**ਕਰਿ ਪਰਗਟੁ ਆਖਿ ਸੁਣਾਇਆ॥** *(ਵਾਰ ਆਸਾ ਮ: ੧, ਪੰਨਾ ੪੬੬)*

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥**
*(ਸਿਰੀ ਰਾਗ ਮ: ੧, ਪੰਨਾ ੬੧)*

**ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥**
*(ਆਸਾ ਮ: ੪, ਪੰਨਾ ੪੪੨)*

**ਗੁਰੁ ਪਰਮੇਸਰੁ ਏਕੋ ਜਾਣੁ॥** *(ਗੋਂਡ ਮ: ੫, ਪੰਨਾ ੮੬੪)*

**ਆਦਿ ਅੰਤਿ ਏਕੈ ਅਵਤਾਰਾ। ਸੋਈ ਗੁਰੂ ਸਮਝਿਅਹੁ ਹਮਾਰਾ।**
*(ਪਾਤਸ਼ਾਹੀ ੧੦)*

ਜਿਸ ਤਰ੍ਹਾਂ ਵਿਗਿਆਨੀਆਂ ਲਈ ਬਿਜਲੀ ਦਾ ਲੱਛਣ ਕਰਨਾ ਔਖਾ ਹੈ, ਇਸੇ ਤਰ੍ਹਾਂ ਆਤਮ ਵਿਗਿਆਨੀਆਂ ਲਈ ਏਸ ਅਨੰਤ ਦਾਮਨਿਕ ਸ਼ਕਤੀ ਯਾ ਜੋਤਿ ਦਾ ਨਿਸਚਿਤ ਲੱਛਣ ਦੱਸ ਸਕਣਾ ਬਿਖਮ ਕਾਰ ਹੈ। ਇਸ ਰੱਬੀ ਜਲਵੇ ਦਾ ਕੋਈ ਨਾਮ ਸੰਸਕਾਰ ਵੀ ਨਹੀਂ ਕੀਤਾ ਜਾ ਸਕਦਾ, ਇਸ ਕਰਕੇ ਸੰਤਾਂ ਫ਼ਕੀਰਾਂ ਇਸ ਅਨਾਮ ਨੂੰ 'ਨਾਮ' ਹੀ ਕਿਹਾ ਹੈ। ਇਹ ਅਜਿਹੀ ਸਰਬ-ਵਿਆਪਕ ਜਗਮਗਾਉਂਦੀ ਮੂਲ-ਹਸਤੀ ਹੈ, ਜਿਸ ਤੋਂ ਬਿਨਾ ਕੋਈ ਥਾਂ ਖ਼ਾਲੀ ਨਹੀਂ। ਆਦਿ ਗੁਰੂ ਤਾਂ ਆਪਣੇ ਅਨੁਭਵ ਨਾਲ ਇਹੋ ਫ਼ੁਰਮਾਉਂਦੇ ਹਨ :

**ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥**
*(ਜਪੁਜੀ ਸਾਹਿਬ, ਪੰਨਾ ੪)*

ਇਸੇ 'ਨਾਮ' ਨੂੰ ਹੁਕਮ, ਬਾਣੀ, ਗੁਰੂ ਆਦਿ ਅਨੇਕਾਂ ਪਦਾਂ ਨਾਲ ਯਾਦ ਕੀਤਾ ਗਿਆ ਹੈ। ਗੁਰੂ ਨਾਨਕ ਸਾਹਿਬ ਨੇ ਜਾਣ ਬੁਝ ਕੇ ਇਕੇ ਥਾਂ ਤਿੰਨੇ ਸੰਕੇਤਾਂ ਦੀ ਵਰਤੋਂ ਕੀਤੀ ਹੈ :

**ਚਹੁਦਿਸਿ 'ਹੁਕਮੁ' ਵਰਤੈ 'ਪ੍ਰਭੁ' ਤੇਰਾ ਚਹੁਦਿਸਿ 'ਨਾਮੁ' ਪਤਾਲੰ॥**
**ਸਭ ਮਹਿ 'ਸਬਦੁ' ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ॥**
*(ਮਲਾਰ ਮ: ੧, ਪੰਨਾ ੧੨੭੫)*

ਗੁਰੂ ਅਮਰਦਾਸ ਸਾਹਿਬ ਲਿਖਦੇ ਹਨ:

**ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵੀਚਾਰਿ॥**

*(ਵਾਰ ਸੋਰਠਿ, ਮ: ੩, ਪੰਨਾ ੬੪੬)*

ਗੁਰੂ ਰਾਮਦਾਸ ਇਸ ਬਾਣੀ ਤੇ ਗੁਰੂ-ਜੋਤਿ ਦੀ ਅਭਿੰਨਤਾ ਦੱਸਦੇ ਕਹਿੰਦੇ ਹਨ:

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥**

*(ਨਟ ਮ: ੪, ਪੰਨਾ ੯੮੨)*

ਇਸ ਰੱਬੀ ਜੋਤਿ ਨੂੰ ਸੂਫੀ ਦਰਵੇਸ਼ 'ਨੂਰ' ਵੀ ਕਹਿੰਦੇ ਆਏ ਹਨ। ਕਬੀਰ ਜੀ ਦਾ ਵਾਕ ਹੈ:

**ਅਵਲਿ ਅਲਹ 'ਨੂਰੁ' ਉਪਾਇਆ, ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥**

*(ਪ੍ਰਭਾਤੀ ਕਬੀਰ, ਪੰਨਾ ੧੩੪੯)*

ਗੁਰੂ ਨਾਨਕ ਸਾਹਿਬ ਨੇ ਇਸ ਨੂੰ 'ਕਵਾਉ' ਯਾ 'ਨਾਮ' ਵੀ ਆਖਿਆ ਹੈ:

**ਕੀਤਾ ਪਸਾਉ ਏਕੋ ਕਵਾਉ॥**
**ਤਿਸ ਤੇ ਹੋਏ ਲਖ ਦਰੀਆਉ॥** *(ਜਪੁਜੀ ਸਾਹਿਬ, ਪੰਨਾ ੩)*

**ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ॥**

*(ਵਾਰ ਆਸਾ, ਪੰਨਾ ੪੬੩)*

ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਨੂੰ 'ਤੇਗ' ਯਾ 'ਖੰਡਾ' ਕਹਿ ਕੇ ਯਾਦ ਕੀਤਾ ਹੈ:

**ਪ੍ਰਿਥਮ ਕਾਲ ਸਭ ਜਗ ਕੋ ਤ੍ਾਤਾ। ਤਾਂਤੇ ਭਯੋ ਤੇਜ ਬਖਿਆਤਾ।**
**ਸੋਈ ਭਵਾਨੀ ਨਾਮ ਕਹਾਈ।**
**ਜਿਨ ਸਗਰੀ ਯਹ ਸ੍ਰਿਸ਼ਟਿ ਉਪਾਈ।** *(ਬਚਿਤ੍ਰ ਨਾਟਕ)*

**ਖੰਡਾ ਪ੍ਰਿਥਮੈ ਸਾਜਿ ਕੈ,**
**ਜਿਨ ਸਭ ਸੈਸਾਰੁ ਉਪਾਇਆ।** *(ਵਾਰ ਦੁਰਗਾ ਕੀ)*

ਇਹ ਵਿਚਾਰ-ਚਰਚਾ ਇਸ ਗੱਲ ਨੂੰ ਸਪਸ਼ਟ ਕਰਦੀ ਹੈ ਕਿ ਉਹੋ ਪਰਮ

ਜੋਤਿ ਨਾਮ ਰੂਪ, ਉਹੋ ਨਾਮ ਸ਼ਬਦ ਰੂਪ, ਉਹੋ ਸ਼ਬਦ ਬਾਣੀ, ਗ੍ਰੰਥ ਤੇ ਗੁਰੂ ਰੂਪ ਹੈ। ਇਨ੍ਹਾਂ ਦੇ ਅੰਤਰੀਵ ਭਾਵ ਨੂੰ ਨਿਖੇੜਿਆ ਨਹੀਂ ਜਾ ਸਕਦਾ। ਜਿਵੇਂ ਦਸ ਗੁਰੂ, ਵੱਖ ਵੱਖ ਸਰੀਰ ਰੱਖਦੇ ਸਨ ਪਰ ਗੁਰੂ ਜੋਤਿ ਉਨ੍ਹਾਂ ਅੰਦਰ ਇਕ ਸਮਾਨ ਹੀ ਵਰਤਦੀ ਸੀ, ਤਿਵੇਂ ਇਹ ਦਸ ਸੰਕੇਤ ਇਕੋ ਭਾਵ ਦੇ ਸੂਚਕ ਹਨ, ਕੇਵਲ ਇਨ੍ਹਾਂ ਦਾ ਸੂਖਮ ਮਾਤਰ ਭੇਦ, ਅਵਸਥਾ-ਭੇਦ ਕਿਹਾ ਜਾ ਸਕਦਾ ਹੈ।

੧. ਨਾਮ, ੨. ਹੁਕਮ, ੩. ਸ਼ਬਦ, ੪. ਬਾਣੀ, ੫. ਗ੍ਰੰਥ (ਪੋਥੀ) ੬. ਗੁਰੂ ੭. ਜੋਤਿ, ੮. ਜੁਗਤਿ, ੯. ਸੰਗਤਿ, ੧੦. ਪੰਥ।

ਜਿਵੇਂ ਪਾਣੀ ਦਾ ਸੂਖਮ ਰੂਪ ਗੈਸਾਂ ਤੇ ਸਥੂਲ ਰੂਪ ਬਰਫ਼ ਹੈ ਪਰ ਇਸ ਰੂਪ-ਭੇਦ ਦੇ ਬਾਵਜੂਦ ਜਲ ਤੱਤ ਦਾ ਗੁਣ ਹਰ ਥਾਂ ਮੌਜੂਦ ਹੈ। ਇਹ 'ਨਾਮ' ਪ੍ਰਭੂ ਦੀ ਇੱਛਾ (Supreme Will) ਹੈ, ਕੋਈ ਸੰਗਿਆ ਮਾਤਰ ਨਹੀਂ। ਜਦੋਂ ਅਸੀਂ ਉਸ ਨੂੰ ਸਰਬੁੱਚ ਸੱਤਾ ਮੰਨ ਕੇ ਗੱਲ ਕਰਦੇ ਹਾਂ ਤਾਂ ਇਸੇ ਨੂੰ 'ਹੁਕਮ' ਕਹਿ ਦਿੰਦੇ ਹਾਂ, ਜਦੋਂ ਇਹ ਵਰਣਾਤਮਕ ਰੂਪ ਧਾਰਦਾ ਹੈ ਤਾਂ ਇਲਾਹੀ ਸ਼ਬਦ (Logos) ਕਹਾਉਂਦਾ ਹੈ। ਇਹੋ 'ਸ਼ਬਦ', ਬਾਣੀ ਦਾ ਭੰਡਾਰ, ਗ੍ਰੰਥ ਆਖਿਆ ਜਾਂਦਾ ਹੈ। ਪਰੰਤੂ ਇਹ ਸ਼ਬਦ, ਲਫ਼ਜ਼ ਨਹੀਂ, ਜੋ ਸਾਡੇ ਬੋਲ-ਯੰਤ੍ਰਾਂ ਵਿਚੋਂ ਨਿਕਲ ਸਕੇ, ਇਹ ਹੋਰ ਚੀਜ਼ ਹੈ:

**ਸੁ ਸਬਦ ਕਾ ਕਹਾ ਵਾਸੁ ਕਥੀਅਲੇ, ਜਿਤੁ ਤਰੀਐ ਭਵਜਲੁ ਸੰਸਾਰੋ ?....**
**ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ, ਜਹ ਦੇਖਾ ਤਹ ਸੋਈ॥**

*(ਸਿਧ ਗੋਸਟਿ, ਰਾਮਕਲੀ ਮ: ੧, ਪੰਨਾ ੯੪੪)*

ਗੁਰਬਾਣੀ, ਜੀਵਨ ਦਾ ਦੈਵੀ ਅਨੁਭਵੀ-ਸਿਧਾਂਤ ਹੈ, ਜਿਸ ਨੂੰ ਗੁਰੂਆਂ ਉਸ ਪਰਮ-ਸੱਤਾ ਨਾਲ ਅਭੇਦ ਹੋ ਕੇ ਉਚਾਰਿਆ। ਇਹ ਹਰ ਕੋਈ ਨਹੀਂ ਕਰ ਸਕਦਾ। ਇਸ ਤੱਤ ਦਾ ਵਖਿਆਨ ਉਹੋ ਕਰ ਸਕਦਾ ਹੈ, ਜਿਸਨੂੰ ਅਨੁਭਵ ਤੇ ਸੋਝੀ ਹੋਵੇ। ਮਹਾਂ ਵਾਕ ਹੈ:

**ਅੰਮ੍ਰਿਤ ਬਾਣੀ ਤਤੁ ਵਖਾਣੀ, ਗਿਆਨ ਧਿਆਨ ਵਿਚਿ ਆਈ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ, ਸੁਰਤੀ ਕਰਮਿ ਧਿਆਈ॥**

*(ਵਾਰ ਸਾਰੰਗ, ਮ: ੨, ਪੰਨਾ ੧੨੪੩)*

**ਸਾਚੀ ਬਾਣੀ ਮੀਠੀ ਅੰਮ੍ਰਿਤਧਾਰ॥**
**ਜਿਨਿ ਪੀਤੀ ਤਿਸੁ ਮੋਖ ਦੁਆਰ॥** *(ਮਲਾਰ ਮ: ੧, ਪੰਨਾ ੧੨੭੫)*

ਇਸ ਗੁਰਬਾਣੀ ਦੀ ਦੱਸੀ ਸੇਧ ਅਨੁਸਾਰ ਜੀਵਨ ਦਾ ਮੁਖ ਉਦੇਸ਼

ਸਚਿਆਰ ਹੋਣਾ ਹੈ ਤੇ ਇਸ ਸੱਚ ਦੀ ਪ੍ਰਾਪਤੀ ਦਾ ਮਾਰਗ ਨਾਮ ਸਿਮਰਨ ਹੈ। ਗੁਰਬਾਣੀ, ਨਾਮ ਸਿਮਰਨ ਦਾ ਇਕ ਵਧੀਆ ਰੂਪ ਹੈ, ਜਿਸ ਦੁਆਰਾ ਅਸੀਂ 'ਸਚਿਆਰ' ਬਣਨ ਦੇ ਪੰਧ ਪੈਂਦੇ ਹਾਂ। ਗੁਰਬਾਣੀ ਦਾ ਵਿਸ਼ਾ ਵਸਤੂ ਹੈ:

੧. ਸੱਚ ਦਾ ਸਹੀ ਸਰੂਪ, ੨. ਸੱਚ ਦੀ ਪ੍ਰਾਪਤੀ ਦੇ ਸਾਧਨ,

੩. ਜਿਨ੍ਹਾਂ ਸੱਚ ਪ੍ਰਾਪਤ ਕਰ ਲਿਆ, ੪. ਜਿਨ੍ਹਾਂ ਨਹੀਂ ਪ੍ਰਾਪਤ ਕੀਤਾ।

ਇਨ੍ਹਾਂ ਚੌਹਾਂ ਦੀ ਖੋਲ੍ਹ ਕੇ ਵਿਆਖਿਆ ਕੀਤੀ ਗਈ ਹੈ ਤਾਕਿ ਸੱਚ ਦਾ ਪਾਂਧੀ ਮੰਜ਼ਲ ਵਲ ਅੱਗੇ ਵਧ ਸਕੇ।

ਜਗਿਆਸੂ ਲਈ ਬਣਾਏ ਸਵਾਰੇ ਇਸ ਪੰਧ ਦਾ ਨਾਮ 'ਪੰਥ' ਹੈ, ਜਿਸਨੂੰ ਜੋਤਿ ਦੇ ਨਾਲ ਨਾਲ 'ਜੁਗਤਿ' ਕਿਹਾ ਗਿਆ ਹੈ। ਜੋਤਿ, ਗੁਰਬਾਣੀ ਜਾਂ ਗ੍ਰੰਥ ਰੂਪ ਵਿਚ ਪ੍ਰਗਟਿਆ ਜੀਵਨ-ਸਿਧਾਂਤ ਹੈ ਤੇ ਜੁਗਤਿ ਉਹ ਵਰਤੋਂ-ਵਿਹਾਰ, ਢੰਗ, ਵਿਧੀ ਜਾਂ ਜੀਵਨ-ਜਾਚ, ਜਿਸਨੂੰ ਕਮਾ ਕੇ ਅਸੀਂ 'ਸਚਿਆਰ' ਹੋ ਸਕਦੇ ਹਾਂ। ਜੇ ਇਉਂ ਕਹਿ ਦੇਈਏ ਕਿ ਬਾਣੀ ਜਾਂ 'ਗ੍ਰੰਥ' ਹੀ ਅਮਲੀ ਰੂਪ ਧਾਰ ਕੇ 'ਪੰਥ' ਬਣ ਜਾਂਦਾ ਹੈ ਤਾਂ ਗ਼ਲਤ ਨਹੀਂ ਹੋਵੇਗਾ। ਪਰਮੇਸ਼ਰ ਦੇ ਨਿਰਗੁਣ ਸਰੂਪ ਵਾਂਙ 'ਗ੍ਰੰਥ ਪੰਥ' ਇਕੋ ਤਸਵੀਰ ਦੇ ਦੋ ਪਾਸੇ ਹਨ।

ਸੋ ਗੁਰਬਾਣੀ ਜੀਵਨ-ਸਿਧਾਂਤ ਹੈ, ਜਿਸ ਨੂੰ ਗੁਰੂਆਂ ਨੇ ਉਸ ਦੇਵ-ਆਤਮਾ ਨਾਲ ਇਕਮਿਕ ਹੋ ਕੇ ਅਨੁਭਵ ਰਾਹੀਂ ਰਚਿਆ। ਗੁਰੂ ਅਰਜਨ ਦੇਵ ਜੀ ਨੇ ਇਸ ਸਚਾਈ ਦੀ ਆਵਾਜ਼ ਨੂੰ ਜਿਸ ਥਾਂ ਤੋਂ ਵੀ ਸੁਣਿਆ, ਉਸ ਸਾਰੀ ਨੂੰ ਸੰਗ੍ਰਹਿ ਕਰਕੇ 'ਆਦਿ ਗੁਰੂ ਗ੍ਰੰਥ' ਦਾ ਰੂਪ ਦਿੱਤਾ। ਉਨ੍ਹਾਂ ਇਹ ਨਹੀਂ ਵੇਖਿਆ ਕਿ ਇਹ ਆਵਾਜ਼ ਜੁਲਾਹੇ ਪਾਸੋਂ ਆ ਰਹੀ ਹੈ ਯਾ ਚਮਾਰ ਯਾ ਜੱਟ ਪਾਸੋਂ। ਦਰਅਸਲ ਉਹ ਜਾਣਦੇ ਸਨ ਕਿ ਆਵਾਜ਼ ਤਾਂ ਇਕੋ ਹੀ ਹੈ, ਕੇਵਲ ਕੰਠ ਦਾ ਹੀ ਭਿੰਨ-ਭੇਦ ਹੈ। ਇਸੇ ਲਈ ੩੭ ਮਹਾਂ ਪੁਰਸ਼ਾਂ ਦੇ ਵਿਚਾਰਾਂ ਨੂੰ ਇਕੇ ਥਾਂ ਇਕੱਤਰ ਕੀਤਾ ਗਿਆ, ਕਿਉਂਕਿ ਉਹ ਇਕੋ ਨਿਸ਼ਾਨਾ ਲੈ ਕੇ ਟੁਰੇ ਸਨ ਤੇ ਜਾ ਵੀ ਇਕੇ ਮੰਜ਼ਲ ਵਲ ਰਹੇ ਸਨ।

ਗੁਰੂ ਗ੍ਰੰਥ ਸਾਹਿਬ ਜੀ ਦੇ ਕੁਲ ਸ਼ਬਦ ੫੮੯੪ ਹਨ, ਜਿਨ੍ਹਾਂ ਵਿਚੋਂ ੪੯੫੬ ਗੁਰੂਆਂ ਦੇ ਤੇ ੯੩੮ ਭਗਤਾਂ ਦੇ ਹਨ। ਇਹ ਸੱਚਮੁੱਚ ਹੀ ਸੰਸਾਰ ਦਾ ਜ਼ਿੰਦਗੀ ਦੇ ਮਾਰਗ 'ਤੇ ਰੌਸ਼ਨੀ ਪਾਉਣ ਵਾਲਾ ਪਹਿਲਾ ਪੁਸਤਕ (ਆਦਿ ਗ੍ਰੰਥ) ਹੈ, ਜਿਸ ਵਿਚ ਤਮਾਮ ਦੇਸ਼, ਕਾਲ ਦੇ ਬੰਧਨ ਮੇਟ ਕੇ ਤੱਤ-ਗਿਆਨ ਦਾ ਨਿਚੋੜ ਸੰਗੀਤਕ ਜਾਮ ਵਿਚ ਪਾ ਕੇ ਰਖਿਆ ਗਿਆ ਹੈ।[1] ਇਸ ਤੋਂ ਇਨਸਾਨੀਅਤ ਸਦਾ ਮਸਤੀ

੧. ਸੁਖੁ ਰਾਜੇ ਹਰੀ ਚੰਦ ਘਰਿ, ਨਾਰਿ ਸੁ ਤਾਰਾ ਲੋਚਨ ਰਾਣੀ।
ਸਾਧ ਸੰਗਤਿ ਮਿਲਿ ਗਾਵਦੇ, ਰਾਤੀ ਜਾਇ ਸੁਣੈ ਗੁਰਬਾਣੀ।੬।੧੦। *(ਭਾ: ਗੁਰਦਾਸ)*

ਪਾਉਣ ਵਾਲੀ 'ਜੀਵਨ-ਮਦਰਾ' ਪਾਨ ਕਰਦੀ ਰਹੇਗੀ, ਇਸ ਨੂੰ ਕਦੀ ਛਡਿਆ ਨਹੀਂ ਜਾ ਸਕਦਾ। ਦਰਅਸਲ ਇਹ ਤਮਾਮ ਰੋਗਾਂ ਦਾ ਇਲਾਜ ਹੈ:

**ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿਧਾਰੋ॥**[੧]

*(ਮੁੰਦਾਵਣੀ ਮ: ੫, ਪੰਨਾ ੧੪੨੯)*

ਆਖ਼ਰ ਉਹ ਜ਼ਿੰਦਗੀ ਦਾ ਸਿਧਾਂਤ ਕੀ ਹੈ, ਜਿਸ ਨੂੰ ਜੋਤਿ ਜੁਗਤਿ ਯਾ ਗੁਰੂ ਗ੍ਰੰਥ ਪੰਥ ਕਿਹਾ ਗਿਆ ਹੈ। ਆਦਿ ਗੁਰਦੇਵ ਨੇ ਇਸ 'ਜੋਤਿ ਜੁਗਤਿ' ਨੂੰ ਸਿੱਖਾਂ ਦੇ ਇਸ ਸਦੈਵੀ ਨਾਹਰੇ ਵਿਚ ਬੰਦ ਕੀਤਾ ਹੋਇਆ ਹੈ, ਜਿਸ ਤੋਂ ਅਸੀਂ ਇਸ ਦੇ ਕੁਝ ਇਸ਼ਾਰੇ ਸਮਝ ਸਕਦੇ ਹਾਂ, ਉਹ ਹੈ:

**ਨਾਨਕ ਨਾਮ ਚੜ੍ਹਦੀ ਕਲਾ,**
**ਤੇਰੇ ਭਾਣੇ ਸਰਬਤ ਦਾ ਭਲਾ।** *(ਅਰਦਾਸ)*

ਸਿੱਖੀ ਦਾ ਜੀਵਨ-ਮਾਰਗ ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ ਕਰਨਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ 'ਜਾਗਤ ਜੋਤਿ ਦੇ ਪੁਜਾਰੀ ਹੋਣਾ ਤੇ ਮਨੁੱਖ ਜਾਤੀ ਨੂੰ ਇਕ ਪਛਾਣਨਾ' ਹੀ 'ਸਿੱਖੀ ਸਿਧਾਂਤ' ਹੈ। ਇਹ ਦੋਵੇਂ 'ਨਾਮ ਤੇ ਸੇਵਾ' ਦਾ ਖ਼ਿਆਲ ਇਕੋ ਹੀ ਹਨ। ਸਰਬੱਤ ਦੀ ਭਲਾਈ, ਨਾਮ ਦੀ ਚੜ੍ਹਦੀ ਕਲਾ ਪੈਦਾ ਕੀਤੇ ਬਿਨਾਂ ਹੋ ਹੀ ਨਹੀਂ ਸਕਦੀ, ਚੂੰਕਿ ਨਾਮ ਦੀ ਚੜ੍ਹਦੀ ਕਲਾ ਤੋਂ ਮੁਰਾਦ ਰੱਬੀ ਵਿਆਪਕਤਾ ਦਾ ਅਹਿਸਾਸ ਹੈ, ਇਹੋ ਹੀ ਸਰਬੱਤ ਦੀ ਭਲਾਈ ਦੀ ਜੜ੍ਹ ਹੈ। ਇਸ ਤੋਂ ਬਗ਼ੈਰ ਸਾਡੇ ਪਾਸ ਕੋਈ ਜਵਾਬ ਨਹੀਂ ਕਿ ਅਸੀਂ ਸਰਬੱਤ ਦਾ ਭਲਾ ਕਿਉਂ ਕਰੀਏ। ਦੂਸਰੇ ਪਾਸੇ ਸਰਬੱਤ ਦੇ ਭਲੇ ਵਿਚ ਵਰਤਣਾ ਵੀ ਚੜ੍ਹਦੀ ਕਲਾ ਦਾ ਅਮਲੀ ਵਸੀਲਾ ਹੈ। ਫਿਰ ਕਿਸ ਪਾਸਿਓਂ ਜੀਵਨ-ਮਾਰਗ 'ਤੇ ਟੁਰਿਆ ਜਾਵੇ ? ਨਾਮ ਪਹਿਲੇ ਯਾ ਸੇਵਾ ? ਦੋਵੇਂ ਪਹਿਲੇ। ਇਹ ਦੋਵੇਂ ਭੈਣ ਭਰਾ ਹੀ ਹਨ, ਅਗਰ ਇਨ੍ਹਾਂ ਨੂੰ ਦੋ ਮੰਨ ਲਈਏ, ਤਾਂ ਸਾਡਾ ਏਕਤਾ ਦਾ ਬੁਨਿਆਦੀ ਥੰਮ੍ਹ ਹੀ ਹਿੱਲ ਜਾਂਦਾ ਹੈ। ਸਚਾਈ ਇਕ ਹੀ ਹੈ, ਤੇ ਉਸ ਦਾ ਮਾਰਗ ਵੀ ਇਕ ਹੀ ਹੈ। ਬਾਹਰਲੀਆਂ ਘਟਨਾਵਾਂ 'ਤੇ ਬਹਿਸ ਕਰਨਾ ਤਾਂ ਸਚਾਈ ਦੇ ਮਾਰਗ ਤੋਂ ਦੂਰ ਜਾਣਾ ਹੈ। ਸੱਚ ਕਦੀ ਵੀ ਬਹੁਵਚਨ ਨਹੀਂ

---

੧. ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ॥
*(ਮੁੰਦਾਵਣੀ ਮ: ੫, ਪੰਨਾ ੧੪੨੯)*

ਹੋ ਸਕਦਾ। ਸੋ ਸਿੱਖੀ ਮੱਤ ਅਨੁਸਾਰ ਜੀਵਨ ਦਾ ਪੰਥ-ਮਾਰਗ 'ਨਾਮ ਜਪਣਾ, ਕਿਰਤ ਕਰਨਾ ਤੇ ਵੰਡ ਛਕਣਾ' ਹੀ ਹੈ।

ਸਿਖ ਧਰਮ ਤੋਂ ਪਹਿਲੋਂ ਦੇ ਸਿਧਾਂਤਕ ਵਿਚਾਰਾਂ ਵਿਚ ਸ਼ਖ਼ਸੀ ਜੀਵਨ ਉਸਾਰੀ ਨਾਲ ਸਮੂਹਕ ਸਾਂਝ ਪੈਦਾ ਕਰਨ ਵਲ ਘਟ ਧਿਆਨ ਦਿਤਾ ਗਿਆ ਸੀ। ਭਾਵੇਂ ਸਿਧਾਂਤਕ ਤੌਰ 'ਤੇ ਇਹ ਗੱਲ ਅਪਣਾਈ ਜਾਂਦੀ ਰਹੀ ਹੈ ਕਿ ਸਾਰੇ ਬ੍ਰਹਮ ਹੀ ਹੈ, ਮਗਰ ਇਸ ਬੇ-ਅਮਲੇ ਆਲਮ-ਹਿੰਦੁਸਤਾਨ ਵਿਚ ਵੇਦਾਂਤ ਦਾ ਇਹ ਨਾਹਰਾ ਅਮਲੀ ਤੌਰ 'ਤੇ ਦੁਬਿਧਾ ਵਿਚ ਹੀ ਗੁਆਚਦਾ ਰਿਹਾ ਹੈ। ਸ਼ੂਦਰ ਨੂੰ ਨੀਚ ਮੰਨਣ ਦੀ ਘਟਨਾ ਇਸ ਦਾ ਪਰਗਟ ਸਬੂਤ ਹੈ ਯਾ ਇਸ ਤੋਂ ਬਿਨਾਂ ਪੰਡਿਤਾਂ ਦੇ ਪੁਰਾਣੇ ਕਿਤਾਬੀ ਸ਼ਾਸਤ੍ਰਾਰਥ, ਜਿਨ੍ਹਾਂ ਨੂੰ ਅਸੀਂ ਦਿਮਾਗ਼ੀ ਲੜਾਈਆਂ ਕਹਿ ਸਕਦੇ ਹਾਂ, ਇਸ ਅਮਲਹੀਣ ਗਿਆਨ ਦਾ ਪਰਤੱਖ ਪਰਮਾਣ ਹਨ। ਹਿੰਦੂ ਫ਼ਿਲਾਸਫ਼ੀ ਸਿਧਾਂਤਕ ਤੌਰ 'ਤੇ ਇਕ ਈਸ਼ਵਰਵਾਦ ਨੂੰ ਮੰਨਦੀ ਹੋਈ ਸਮਾਜਕ ਏਕਤਾ ਯਾ ਘੱਟੋ-ਘੱਟ ਵੀਚਾਰਕ ਸਾਂਝ ਵੀ ਪੈਦਾ ਨਹੀਂ ਕਰ ਸਕੀ। ਮਹਾਤਮਾ ਬੁੱਧ ਨੇ ਅਮਲੀ ਸਾਂਝ ਪੈਦਾ ਕਰਨ ਦੀ ਕੋਸ਼ਿਸ਼ ਕੀਤੀ, ਮਗਰ ਉਸ ਦੀ ਬੁਨਿਆਦ 'ਨਾਮ ਦੀ ਚੜ੍ਹਦੀ ਕਲਾ' ਨਾ ਹੋਣ ਕਰਕੇ ਉਹ ਅੰਤ ਸੂੰਨਵਾਦ ਵਿਚ ਹੀ ਗੁਆਚ ਗਈ। ਇਸਲਾਮ ਨੇ ਵੀ ਇਹ 'ਅਮਲੀ ਸਾਂਝ' ਸਿਖਾਈ, ਮਗਰ ਸਿਧਾਂਤਕ ਤੌਰ 'ਤੇ ਜੀਵਨ-ਮਿਆਰ ਕਮਜ਼ੋਰ ਹੋਣ ਕਰਕੇ ਇਹ ਸਾਂਝੀ ਸ਼ਕਤੀ, ਕਿਸੇ ਉਸਾਰੂ ਪਾਸੇ ਵੱਲ ਨਾ ਲੱਗ ਸਕੀ।

ਗੁਰੂ ਨਾਨਕ ਦੇਵ ਜੀ ਨੇ ਧਰਮ ਦੀ ਨਿਰਬਲ ਅਵਸਥਾ ਦੇਖ ਕੇ ਬਾਣੀ ਦੇ ਨਾਲ ਨਾਲ ਹੀ ਸੰਗਤਵਾਦ ਦਾ ਖ਼ਿਆਲ ਪ੍ਰਚਾਰਿਆ, ਜੋ ਕਿ ਦਸਮੇਸ਼ ਜੀ ਦੇ ਜ਼ਮਾਨੇ ਵਿਚ ਪੁੱਜ ਕੇ 'ਪੰਥ' ਦਾ ਰੂਪ ਲੈ ਗਿਆ। ਗੁਰੂਆਂ ਨੇ ਸ਼ਖ਼ਸੀ ਪੂਜਾ ਦਾ ਖ਼ਿਆਲ ਉਡਾ ਕੇ ਗੁਰੂ ਦੇ ਭਾਣੇ ਵਿਚ ਚਲਣ ਦੀ ਤਾਕੀਦ ਕੀਤੀ। ਸਿਖ ਦੀ ਤਾਰੀਫ਼ ਹੀ ਇਹ ਲਿਖੀ ਗਈ ਹੈ:

**ਸੋ ਸਿਖ ਸਖਾ ਬੰਧਪੁ ਹੈ ਭਾਈ,**
**ਜਿ ਗੁਰ ਕੇ ਭਾਣੇ ਵਿਚਿ ਆਵੈ॥** *(ਸੋਰਠਿ ਮ: ੩, ਪੰਨਾ ੬੦੧)*

ਮਨੁੱਖ ਦੀ ਆਪਣੀ ਮਰਜ਼ੀ ਹਉਮੈ ਤੇ ਦ੍ਵੈਤ ਭਾਵ ਨੂੰ ਜਨਮ ਦੇਂਦੀ ਹੈ। ਇਸੇ ਲਈ ਸਾਰੇ ਮਨੁੱਖ-ਸਮਾਜ ਨੂੰ ਆਪਣੀ ਯਾ ਕਿਸੇ ਹੋਰ ਸ਼ਖ਼ਸੀਅਤ ਦੁਆਲੇ ਘੁਮਾਣ ਦੀ ਥਾਂ 'ਜੋਤਿ ਜੁਗਤਿ' ਦੇ ਲੜ ਲਾਇਆ ਗਿਆ ਹੈ।

## ਪੰਥ ਵਿਕਾਸ

ਗੁਰੂ ਸਾਹਿਬਾਨ ਨੇ ਜਿਥੇ ਵਿਅਕਤੀਵਾਦ ਦੇ ਬੰਧਨ ਤੋਂ ਛੁਟਕਾਰਾ ਦਿਵਾਉਣ ਲਈ 'ਸ਼ਬਦ' ਜਾਂ 'ਬਾਣੀ' ਨੂੰ 'ਗੁਰੂ' ਕਹਿ ਕੇ ਸਤਿਕਾਰਿਆ, ਉਥੇ ਨਾਲ ਹੀ ਧਰਮਸਾਲ ਵਿਚ 'ਸੰਗਤ' ਦੀ ਸਥਾਪਨਾ ਕੀਤੀ, ਜੋ ਦੋ ਸੌ ਵਰ੍ਹੇ ਦੀ ਘਾਲ ਬਾਅਦ 'ਪੰਥ' ਦਾ ਰੂਪ ਧਾਰਨ ਕਰ ਗਈ। ਕੋਈ ਸਿਧਾਂਤ ਕਿਤਨਾ ਮਹਾਨ ਹੋਵੇ, ਜਿਤਨਾ ਚਿਰ ਉਸਨੂੰ ਕਮਾਉਣ ਵਾਲੇ ਸੰਗਠਿਤ ਹੋ ਕੇ ਇਕ ਸ਼ਕਤੀਸ਼ਾਲੀ ਰੂਪ ਨਹੀਂ ਧਾਰਦੇ, ਉਤਨਾ ਚਿਰ ਉੱਚ-ਸਿਧਾਂਤ ਵੀ ਸੰਸਾਰਕ ਭਲਾਈ ਲਈ ਸਾਰਥਿਕ ਸਿਧ ਨਹੀਂ ਹੁੰਦੇ। ਭਾਰਤੀ ਉੱਚ-ਸਿਧਾਤਾਂ ਦਾ ਇਹੋ ਦੁਖਾਂਤ ਰਿਹਾ ਹੈ ਕਿ ਇਥੇ ਝੰਡੇ ਨੂੰ ਉਠਾਉਣ ਵਾਲਾ ਦਲ ਕੋਈ ਨਹੀਂ ਸੀ। ਇਸ ਕਰਕੇ ਕਈ ਚੰਗੇ ਉੱਚੇ ਸਿਧਾਂਤ, ਗ੍ਰੰਥਾਂ ਦਾ ਸ਼ਿੰਗਾਰ ਮਾਤਰ ਰਹਿ ਗਏ। ਮਹਾਤਮਾ ਬੁੱਧ ਇਸ ਘਾਟ ਨੂੰ ਪਛਾਣ ਗਏ ਸਨ ਇਸ ਕਰਕੇ ਉਨ੍ਹਾਂ ਬੁੱਧ ਮਤ ਦੇ ਵਿਕਾਸ ਲਈ ਤ੍ਰਿਬੇਣੀ ਦਾ ਸੰਗਮ ਕੀਤਾ :

(ੳ) ਬੁਧੰ ਸ਼ਰਣੰ ਗੱਛਾਮੀ। (ਅ) ਧੰਮੰ ਸ਼ਰਣੰ ਗੱਛਾਮੀ।
(ੲ) ਸੰਘੰ ਸ਼ਰਣੰ ਗੱਛਾਮੀ।

ਸਾਮੀ ਮਜ਼੍ਹਬਾਂ ਵਿਚੋਂ ਇਸਲਾਮ ਨੇ 'ਉੱਮਤ' ਦੀ ਜਥੇਬੰਦੀ ਲਈ ਵਿਸ਼ੇਸ਼ ਉਪਰਾਲੇ ਕੀਤੇ, ਜਿਸ ਕਰਕੇ ਵੀਰਾਨ ਰੇਗਿਸਤਾਨ ਦਾ ਈਮਾਨ ਛੇਤੀ ਹੀ ਜਹਾਨ ਦਾ ਈਮਾਨ ਬਣ ਗਿਆ। ਗੁਰੂਆਂ ਦੇ ਸਨਮੁਖ ਇਹ ਤਜਰਬੇ ਮੌਜੂਦ ਸਨ, ਇਸ ਕਰਕੇ ਨਾ ਤਾਂ ਉਨ੍ਹਾਂ ਸੁੰਨਵਾਦੀ ਭਿੱਖੂਆਂ ਦੇ ਇਕੱਠ ਨੂੰ ਸੰਘ ਜਾਂ ਸੰਗਤ ਆਖਿਆ, ਤੇ ਨਾ ਹੀ ਕੇਵਲ ਜਹਾਦ ਦੇ ਨਾਂ 'ਤੇ ਸੰਗਠਿਤ ਹੋਏ ਬੇਮੁਹਾਰ ਲੋਕਾਂ ਨੂੰ 'ਉੱਮਤ' ਕਰਾਰ ਦਿਤਾ। ਉਨ੍ਹਾਂ ਦੀ ਦ੍ਰਿਸ਼ਟੀ ਵਿਚ 'ਸੰਗਤ' ਦਾ ਸੰਕਲਪ ਬਿਲਕੁਲ ਨਿਰਾਲਾ ਸੀ, ਉਹ ਸੀ ਨਾਮ ਕੀਰਤਨ ਵਿਚ ਮਸਤ, ਜੁੜੀ ਬਿਬੇਕੀਆਂ ਦੀ ਮਜਲਸ......।

**ਸਤ ਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥**
**ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥**

*(ਸਿਰੀ ਰਾਗ ਮ: ੧, ਪੰਨਾ ੭੨)*

ਅਰਥਾਤ, ਉਹੋ ਸੰਗਠਨ, ਸਤਿਸੰਗ ਹੈ, ਜਿਥੇ ਕੇਵਲ ਨਾਮ ਦਾ ਹੀ ਵਖਾਨ ਹੁੰਦਾ ਹੈ ਤੇ ਇਹ 'ਨਾਮ' ਉਹੋ ਇਕੋ ਇਕ ਰੱਬੀ ਹੁਕਮ ਹੈ, ਜਿਸ ਨੂੰ ਗੁਰੂ ਜੋਤਿ ਕਿਹਾ ਗਿਆ ਹੈ। ਸਪੱਸ਼ਟ ਹੈ ਕਿ ਕੁਝ ਆਦਮੀਆਂ ਦਾ ਜੋੜ ਮੇਲ ਸਤਿਸੰਗ

ਨਹੀਂ, ਬਲਕਿ ਗੁਰੂ ਜੋਤਿ ਦੀ ਮੌਜੂਦਗੀ ਹੀ ਇਸ ਨੂੰ ਸਤਿਸੰਗ ਦਾ ਰੂਪ ਦਿੰਦੀ ਹੈ:

**ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥** *(ਗਉੜੀ ਮ: ੩, ਪੰਨਾ ੧੬੦)*

**ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ....॥** *(ਵਾਰ ਗਉੜੀ, ਮ: ੪ ਪੰਨਾ ੩੧੭)*

**ਸਤਿਗੁਰ ਬਾਝਹੁ ਸੰਗਤਿ ਨ ਹੋਈ॥**
**ਬਿਨੁ ਸਬਦੇ ਪਾਰੁ ਨ ਪਾਏ ਕੋਈ॥** *(ਮਾਰੂ ਮ: ੩, ਪੰਨਾ ੧੦੬੮)*

**...ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ।** *(ਮਾਝ ਮ: ੪, ਪੰਨਾ ੯੪)*

**ਸਤਸੰਗਤਿ ਮਹਿ ਹਰਿ ਹਰਿ ਵਸਿਆ**
**ਮਿਲਿ ਸੰਗਤਿ ਹਰਿ ਗੁਨ ਜਾਨ॥** *(ਪ੍ਰਭਾਤੀ ਮ: ੪, ਪੰਨਾ ੧੩੩੫)*

**ਕਹੁ ਕਬੀਰ ਇਹ ਕਹੀਐ ਕਾਹਿ॥**
**ਸਾਧ ਸੰਗਤਿ ਬੈਕੁੰਠੈ ਆਹਿ॥** *(ਗਉੜੀ ਕਬੀਰ, ਪੰਨਾ ੩੨੫)*

ਭਾਈ ਗੁਰਦਾਸ ਜੀ ਨੇ ਪੰਜ ਸ੍ਵਛ ਆਤਮਾਵਾਂ ਦੇ ਸੰਮੇਲਨ ਨੂੰ ਪਰਮੇਸ਼ਰ ਤੁੱਲ ਕਿਹਾ ਹੈ:

**ਇਕੁ ਸਿਖ ਦੁਇ ਸਾਧਸੰਗੁ, ਪੰਜੀਂ ਪਰਮੇਸਰੁ॥੧੯॥੧੩॥**

*(ਭਾਈ ਗੁਰਦਾਸ)*

ਸਿਖ ਇਤਿਹਾਸ ਵਿਚ ਇਹ ਸੰਕੇਤ ਇਕ ਤੋਂ ਵਧ ਵਾਰ ਆਇਆ ਹੈ। ਜਦੋਂ ਸਤਿਗੁਰਾਂ ਇਹ ਫ਼ੁਰਮਾਇਆ—'ਗੁਰੂ ਵੀਹ ਵਿਸਵੇ, ਸੰਗਤ ਇੱਕੀ ਵਿਸਵੇ।' ਜ਼ਾਹਰ ਹੈ ਕਿ ਗੁਰੂ ਸਾਹਿਬਾਨ ਚੇਤੰਨ ਹੋ ਕੇ ਸਤਿਸੰਗ ਦਾ ਗੌਰਵ ਸਥਾਪਨ ਕਰ ਰਹੇ ਸਨ, ਪਰ ਇਹ ਗੱਲ ਧਿਆਨ ਗੋਚਰੇ ਕਰਨ ਵਾਲੀ ਹੈ ਕਿ ਇਹ ਸੰਗਤ ਜਾਂ ਪੰਥ ਜਿਸ ਆਲੀਸ਼ਾਨ ਪੱਕੀ ਇਮਾਰਤ ਦਾ ਨਾਮ ਹੈ, ਉਸ ਦੀ ਹਰ ਇਕਾਈ 'ਗੁਰਸਿਖ' ਹੈ। ਜਿਵੇਂ ਪੱਕੀਆਂ ਇੱਟਾਂ ਲਗਾ ਕੇ ਹੀ ਪੱਕੀ ਇਮਾਰਤ ਬਣਦੀ ਹੈ, ਕੱਚੀਆਂ ਨਾਲ ਨਹੀਂ, ਤਿਵੇਂ ਸੰਗਤ ਜਾਂ ਪੰਥ ਦੇ ਸਰੂਪ ਦੀ ਸਾਜਨਾ ਕੇਵਲ ਗੁਰੂ-ਗ੍ਰੰਥ ਦੀ ਦੱਸੀ ਜੀਵਨ-ਜਾਚ ਅਨੁਸਾਰ ਚਲਣ ਵਾਲੇ ਗੁਰਮੁਖ ਹੀ ਸਿਰਜਦੇ ਹਨ। ਇਸ ਕਰਕੇ ਚੰਗੇ ਗੁਰਸਿਖ, ਗੁਰਮੁਖਿ, ਸੰਤ, ਸਾਧੂ, ਬ੍ਰਹਮ-ਗਿਆਨੀ ਦੇ ਜੋ ਲੱਛਣ ਦਿਤੇ ਹਨ, ਉਨ੍ਹਾਂ ਦੀ ਕਮਾਈ ਹੀ ਪੰਥਕ ਹਸਤੀ ਦੀ ਅਸਲ ਆਤਮਾ ਹੈ। ਇਹ ਉੱਚ-ਜੀਵਨ ਵਾਲੇ ਨਾਮ ਦੀ ਚੜ੍ਹਦੀ ਕਲਾ ਤੇ ਸਰਬਤ ਦਾ ਭਲਾ ਚਾਹੁਣ ਵਾਲੇ ਮਹਾਂਪੁਰਸ਼, ਪਰਮ ਸੱਤਾ ਨਾਲ ਅਭੇਦ ਹੁੰਦੇ

ਹਨ। ਇਸ ਕਰਕੇ ਇਨ੍ਹਾਂ ਨੂੰ ਗੁਰੂ ਜੋਤਿ ਤੋਂ ਵੱਖ ਨਹੀਂ ਕਿਹਾ ਜਾ ਸਕਦਾ :

**ਜਿਨ੍ਾ ਨ ਵਿਸਰੈ ਨਾਮੁ, ਸੇ ਕਿਨੇਹਿਆ॥**
**ਭੇਦੁ ਨ ਜਾਣਹੁ ਮੂਲਿ, ਸਾਂਈ ਜੇਹਿਆ॥** *(ਆਸਾ ਮ: ੫, ਪੰਨਾ ੩੯੭)*

**ਸੋਈ ਸੰਤੁ ਜਿ ਭਾਵੈ ਰਾਮ॥ ਸੰਤ ਗੋਬਿੰਦ ਕੈ ਏਕੈ ਕਾਮ॥**
*(ਗੋਂਡ ਮ: ੫, ਪੰਨਾ ੮੬੭)*

**ਨਾਨਕ ਬ੍ਰਹਮਗਿਆਨੀ ਆਪਿ ਪਰਮੇਸਰੁ॥** *(ਗਉੜੀ ਮ: ੫, ਪੰਨਾ ੨੭੩)*

'ਆਦਿ ਗੁਰੂ ਗ੍ਰੰਥ' ਵਿਚ ਜੀਵਨ ਜੁਗਤਿ ਦੀ ਪਛਾਣ ਵਾਲੇ ਪੂਰਨ ਪੁਰਖ ਦੀ ਖੋਲ੍ਹ ਕੇ ਵਿਆਖਿਆ ਕੀਤੀ ਗਈ ਹੈ, ਜੋ ਮਾਡਲ ਬਣ ਕੇ ਪ੍ਰੇਰਨਾ ਦਿੰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ' ਦੇ ਲੱਛਣ ਇਹ ਕੀਤੇ ਹਨ :

**ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ, ਗੋਰ ਮੜ੍ਹੀ ਮਠ ਭੂਲਿ ਨ ਮਾਨੈ॥**
**ਤੀਰਥ ਦਾਨ ਦਇਆ, ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟਿ ਮਹਿ, ਤਬ ਖਾਲਸਾ ਤਾਹਿ ਨਖਾਲਸ ਜਾਨੈ॥**

ਸੋ ਗੁਰਸਿਖ ਜਾਂ ਤਿਆਰ-ਬਰ-ਤਿਆਰ ਖਾਲਸਾ, ਪੰਥਕ ਹਸਤੀ ਦਾ ਇਕ ਅੰਗ ਹੈ, ਅਜਿਹੇ ਘਾਲ ਕਮਾਈ ਵਾਲੇ ਨੇਕ ਪੁਰਸ਼ਾਂ ਦਾ ਸੰਗਠਨ ਹੀ 'ਪੰਥ' ਕਹਾਉਂਦਾ ਹੈ। ਇਸ ਲੜੀ ਵਿਚ ਉਹੋ ਮਾਣਕ ਮੋਤੀ ਆਉਂਦੇ ਹਨ :

**'ਜਿਨ੍ਹਾਂ ਨਾਮ ਜਪਿਆ, ਵੰਡ ਕੇ ਛਕਿਆ, ਦੇਖ ਕੇ ਅਣਡਿੱਠ ਕੀਤਾ,**
**ਦੇਗ ਚਲਾਈ, ਤੇਗ ਵਾਹੀ, ਧਰਮ ਦੀ ਖ਼ਾਤਰ ਸੀਸ ਦਿਤੇ।'** *(ਅਰਦਾਸ)*

ਇਹ ਕੁਰਬਾਨੀ ਵਾਲੇ ਪਰਉਪਕਾਰੀ ਬ੍ਰਹਮ ਗਿਆਨੀ, ਗੁਰੂ ਗ੍ਰੰਥ ਸਾਹਿਬ ਵਿਚ ਦੱਸੇ ਪੂਰਨ ਪੁਰਖ, ਜਾਂ ਮਰਦਿ ਕਾਮਲ ਦਾ ਜੀਉਂਦਾ-ਜਾਗਦਾ ਰੂਪ ਹਨ, ਇਸ ਕਰਕੇ ਇਥੇ ਆ ਕੇ ਗ੍ਰੰਥ ਪੰਥ ਇਕ ਤਰ੍ਹਾਂ ਅਭੇਦ ਹੋ ਜਾਂਦੇ ਹਨ।

ਮਨੋਵਿਗਿਆਨਕ ਦ੍ਰਿਸ਼ਟੀਕੋਣ ਤੋਂ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਮਨੁੱਖੀ ਹਸਤੀ 'ਮੈਂ' ਜਾਂ ਆਪਾ ਮਾਤਰ ਨਹੀਂ, ਇਸ ਵਿਚ ਸਮਾਜਿਕਤਾ ਦਾ ਤੱਤ ਵਧੇਰੇ ਬਲਵਾਨ ਹੈ। ਮਨੁੱਖ ਸਮੂਹ ਵਿਚ ਵਿਚਰ ਕੇ ਰਾਜ਼ੀ ਹੈ ਤੇ ਆਪਣੇ ਸਾਥ ਦੀ ਰੀਸ ਅਚੇਤ ਹੀ ਕਰਦਾ ਰਹਿੰਦਾ ਹੈ। ਇਹ ਪ੍ਰਵਿਰਤੀ ਸਤਿਸੰਗ ਤੋਂ ਪੁਸ਼ਟੀ ਪ੍ਰਾਪਤ ਕਰ ਕੇ ਮਨੁੱਖੀ ਆਤਮਾ ਨੂੰ ਨੇਕੀ ਪਾਸੇ ਚਲਣ ਲਈ ਵਧੇਰੇ ਪ੍ਰੇਰਿਤ ਕਰਦੀ ਹੈ। ਇਸੇ ਅਵਸਥਾ ਨੂੰ ਮੁੱਖ ਰੱਖ ਕੇ ਗੁਰੂ ਸਾਹਿਬਾਨ ਨੇ ਸੰਨਿਆਸੀ,

ਜੋਗੀ, ਤਿਆਗੀ, ਵੈਰਾਗੀ ਆਦਿ ਦੀਆਂ ਅਪਸਾਰਵਾਦੀ ਰੁੱਚੀਆਂ ਨੂੰ ਰੱਦ ਕਰਕੇ ਨਾਮ ਸਿਮਰਨ ਦੇ ਨਾਲ ਸੇਵਾ ਨੂੰ ਜ਼ਿੰਦਗੀ ਦਾ ਜ਼ਰੂਰੀ ਅੰਗ ਬਣਾਇਆ ਤਾਕਿ ਰਲ ਮਿਲ ਕੇ ਸਮੂਹਕ ਵਿਕਾਸ ਭਲੀ ਭਾਂਤ ਹੋ ਸਕੇ। ਇਸ ਪ੍ਰਯੋਜਨ ਲਈ ਸਤਿਸੰਗ, ਇਕ ਵਧੀਆ ਮਾਧਿਅਮ ਸੀ, ਜਿਸ ਨੂੰ ਗੁਰੂਆਂ ਦੋ ਸੌ ਵਰ੍ਹੇ ਲਾ ਕੇ ਵਿਕਸਿਤ ਕੀਤਾ। ਗੁਰੂ ਗੋਬਿੰਦ ਸਿੰਘ ਜੀ ਆਖ਼ਰੀ ਗੁਰੂ ਸਨ ਜਿਨ੍ਹਾਂ ਅੰਤਮ ਛੋਹਾਂ ਦੇ ਕੇ ਇਸ ਸੰਗਤ ਨੂੰ 'ਖਾਲਸਾ ਪੰਥ' ਦੇ ਰੂਪ ਵਿਚ ਢਾਲਿਆ, ਇਹ ਇਕ ਤਰ੍ਹਾਂ 'ਜੋਤਿ ਜੁਗਤਿ' ਦਾ ਆਖ਼ਰੀ ਸਿੱਟਾ ਸੀ। ਸੋ ਇਹ ਪੰਥ ਕੋਈ ਸਿਖ ਸ਼ਰਧਾਲੂਆਂ ਦਾ ਜਥਾ, ਸੰਪ੍ਰਦਾਇ ਜਾਂ ਕੋਈ ਫ਼ਿਰਕਾ ਮਾਤਰ ਨਹੀਂ, ਬਲਕਿ ਇਹ ਦਸਾਂ ਗੁਰੂਆਂ ਦਾ ਕਮਾਇਆ ਜੀਵਨ-ਆਦਰਸ਼ ਹੈ। ਇਸੇ ਜੀਵਨ ਆਦਰਸ਼ ਦੀ ਸਫਲਤਾ ਲਈ ਗੁਰੂ ਜੀ ਅਕਾਲ ਪੁਰਖ ਤੋਂ ਵਰਦਾਨ ਚਾਹੁੰਦੇ ਸਨ:

**ਠਾਂਢਿ ਭਯੋ ਮੈ ਜੋਰਿ ਕਰਿ, ਬਚਨ ਕਹਾ ਸਿਰ ਨਯਾਇ।**
**'ਪੰਥ' ਚਲਹਿ ਤਬ ਜਗਤ ਮਹਿ, ਜਬ ਤੁਮ ਕਰਹੁ ਸਹਾਇ।**

*(ਬਚਿਤ੍ਰ ਨਾਟਕ, ਪਾ: ੧੦)*

ਇਕ ਪ੍ਰਾਚੀਨ ਸਿਖ ਵਿਦਵਾਨ ਨੇ ਖਾਲਸੇ ਨੂੰ 'ਅਕਾਲ ਪੁਰਖ ਦੀ ਮੌਜ ਤੇ ਫ਼ੌਜ' ਕਿਹਾ ਹੈ। ਜਦੋਂ ਬਾਣੀ ਰਾਹੀਂ ਤਿਆਰ ਕੀਤੇ ਅੰਮ੍ਰਿਤ ਦੁਆਰਾ ਸੰਗਤ ਨੂੰ ਸੰਸਕਾਰਿਆ ਸਵਾਰਿਆ ਗਿਆ ਤਾਂ ਇਹ 'ਖਾਲਸਾ ਪੰਥ' ਸਜਿਆ।

ਇਸ ਬਾਰੇ ਸਿਖ ਅਤੇ ਗੁਰੂ ਸਾਹਿਬ ਬਹੁਤ ਸਪਸ਼ਟ ਸਨ:

**ਖਾਲਸਾ ਮੇਰੋ ਰੂਪ ਹੈ ਖਾਸ।**
**ਖਾਲਸੇ ਮਹਿ ਹੌ ਕਰੌ ਨਿਵਾਸ।**
**ਖਾਲਸਾ ਮੇਰੋ ਸਤਿਗੁਰ ਪੂਰਾ।**
**ਖਾਲਸਾ ਮੇਰੋ ਸਜਨ ਸੂਰਾ।** *(ਸਰਬਲੋਹ ਗ੍ਰੰਥ)*

ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਇਸੇ ਜੋਤਿ ਨੂੰ ਪੰਥ ਵਿਚ ਹਲੂਲ ਹੋਈ ਮੰਨ ਕੇ, ਉਸ ਤੋਂ ਆਪ ਅੰਮ੍ਰਿਤ ਪਾਨ ਕੀਤਾ ਤੇ ਗੁਰੂ ਹੁੰਦਿਆਂ ਵੀ ਉਸ ਦੀ ਸ਼ਾਗਿਰਦੀ ਪਰਵਾਨ ਕੀਤੀ। ਦੂਸਰੀ ਵਾਰ, ਚਮਕੌਰ ਦੀ ਗੜ੍ਹੀ ਨੂੰ ਪੰਥਕ ਆਗਿਆ ਅਨੁਸਾਰ ਹੀ ਤਿਆਗਿਆ ਤਾਕਿ ਤਮਾਮ ਜਨਤਾ 'ਜੋਤਿ ਜੁਗਤਿ' ਨੂੰ 'ਗ੍ਰੰਥ ਪੰਥ' ਵਿਚ ਅਭੇਦ ਹੋਈ ਮੰਨ ਲਵੇ। ਉਸੇ ਥਾਂ ਆਪ ਨੇ ਪੰਥ ਨੂੰ ਬਾਕਾਇਦਾ ਗੁਰਿਆਈ ਦੇਣ ਦੀ ਰਸਮ ਅਦਾ ਕੀਤੀ, ਜਿਸਦਾ ਬਿਉਰਾ ਦਿੰਦੇ ਹੋਏ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ:

**ਦਯਾ ਸਿੰਘ ਅਰ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰ ਬੀਰ।**
**ਸੰਗਤ ਸਿੰਘ ਸੰਤ ਸਿੰਘ ਪੰਚਮ, ਤਿਹੂੰ ਬਿਠਾਯੋ ਦੇ ਕਰਿ ਧੀਰ।**
**ਗੁਰਤਾ ਅਰਪਣ ਲਗੇ ਖਾਲਸੇ, ਪੰਚ ਸਿੰਘ ਤਿਹ ਸੋਹਿ ਸਰੀਰ।**
**ਪੰਚਹੁ ਮੇਂ ਨਿਤ ਵਰਤਤ ਮੈਂ ਹੋ, ਪੰਚ ਮਿਲਹਿ ਸੇ ਪੀਰਨ ਪੀਰ।**
*(ਗੁਰ ਪ੍ਰਤਾਪ ਸੂਰਜ, ਰੁਤ ੬, ਅਧਿਆਇ ੪੧)*

ਇਕ ਮੌਕਾ ਫਿਰ ਆਇਆ, ਜਦੋਂ ਗੁਰੂ ਸਾਹਿਬ ਨੇ ਜਾਣ ਬੁਝ ਕੇ ਖਾਲਸੇ ਦੀ ਪਰਖ ਕਰਨ ਲਈ ਸੰਤ ਦਾਦੂ ਦੀ ਸਮਾਧ 'ਤੇ ਤੀਰ ਨਾਲ ਨਮਸਕਾਰ ਕਰ ਕੇ ਇਹ ਗੱਲ ਲੋਕਾਂ ਸਾਹਮਣੇ ਲਿਆਂਦੀ ਕਿ ਅਸੀਂ ਜਿਸਮਾਂ ਦੇ ਪੁਜਾਰੀ ਨਹੀਂ, ਗੁਰੂ ਜੋਤਿ, ਜੋ ਆਖਦੀ ਹੈ, ਸੋਈ ਕੁਝ ਕਰਨਾ ਹੈ। ਜੋਤਿ ਇਉਂ ਫ਼ਰਮਾ ਰਹੀ ਹੈ:

**ਗੋਰ ਮੜ੍ਹੀ ਮਠ ਭੂਲਿ ਨ ਮਾਨੈ।** *(ਪਾ: ੧੦)*

ਬਸ ਫ਼ੈਸਲਾ ਹੋਇਆ ਕਿ (ਗੁਰੂ) ਗੋਬਿੰਦ ਸਿੰਘ ਜੀ ਨੂੰ ਤਨਖ਼ਾਹ ਲੱਗਣੀ ਚਾਹੀਦੀ ਹੈ। ਸੰਗਤ ਨੂੰ ਸਿਖਿਆ ਦੇ ਰਹੇ ਗੁਰੂ ਨੇ ਇਸ ਗੱਲ ਨੂੰ ਖ਼ੁਸ਼ੀ ਖ਼ੁਸ਼ੀ ਪਰਵਾਨ ਕੀਤਾ ਤਾਕਿ ਸਿੱਖੀ ਆਦਰਸ਼ਾਂ ਨੂੰ ਸਮਝਣ ਵਿਚ ਕੋਈ ਰਤਾ ਮਾਸਾ ਭੁਲੇਖਾ ਨਾ ਰਹੇ। ਇਹ ਸੀ ਦਸ ਗੁਰੂਆਂ ਦੀ ਘਾਲ ਕਿ ਆਚਰਣਕ ਉਸਾਰੀ ਇਤਨੀ ਮਜ਼ਬੂਤ ਹੋ ਜਾਵੇ ਕਿ ਚੇਲੇ ਗੁਰੂ ਬਣਨ ਦੇ ਯੋਗ ਹੋ ਜਾਣ। ਮਨੁੱਖਤਾ ਨੂੰ ਕਦੀ ਆਪਣੀ ਅਗਵਾਈ ਲਈ ਅਸਮਾਨਾਂ ਵੱਲ ਨਾ ਝਾਕਣਾ ਪਵੇ। ਉਹ ਆਪਣੀ ਆਤਮ-ਚੰਗਿਆੜੀ ਪਰਜ੍ਵਲਤ ਕਰਕੇ ਹੋਰਾਂ ਨੂੰ ਵੀ ਪ੍ਰਕਾਸ਼ ਦੇਣ-ਜੋਗੀ ਹੋ ਜਾਵੇ। ਇਹ ਪ੍ਰਕਾਸ਼ਕ ਜੋਤਿ ਸਿਧਾਂਤਕ ਰੂਪ ਵਿਚ ਗ੍ਰੰਥ ਅੰਦਰ ਮੌਜੂਦ ਸੀ ਪਰੰਤੂ ਇਹ ਅਮਲੀ ਰੂਪ ਵਿਚ ਸੰਗਤ ਅੰਦਰ ਵਰਤਦੀ ਵੇਖ ਕੇ ਪੰਥ ਨੂੰ ਗੁਰੂ ਰੂਪ ਵਿਚ ਮੂਰਤੀਮਾਨ ਕੀਤਾ ਗਿਆ। ਸ਼ਾਇਦ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਇਹ ਵਚਿਤਰ ਘਟਨਾ ਸੀ ਕਿ ਗੁਰੂ ਨੇ ਆਪਣੇ ਚੇਲਿਆਂ ਨੂੰ ਗੁਰੂ ਬਣਾ ਕੇ ਫਿਰ ਉਨ੍ਹਾਂ ਦੇ ਖੁਲ੍ਹ ਕੇ ਗੁਣ ਗਾਏ। ਉਨ੍ਹਾਂ ਦੀ ਕ੍ਰਿਪਾਲਤਾ ਪ੍ਰਤੀ ਕ੍ਰਿਤਗਤਾ ਪ੍ਰਗਟ ਕੀਤੀ। ਇਥੋਂ ਤਕ ਕਿਹਾ ਕਿ ਮੈਨੂੰ ਤਾਂ ਇਸ ਪੰਥ ਦੀ ਸੇਵਾ ਕਰਨਾ ਹੀ ਚੰਗਾ ਲਗਦਾ ਹੈ, ਹੋਰਾਂ ਦੀ ਸੇਵਾ ਭਾਉਂਦੀ ਹੀ ਨਹੀਂ:

**ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ,**
**ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ।**
**ਅਘ ਓਘ ਟਰੇ ਇਨ ਹੀ ਕੇ ਪ੍ਰਸਾਦਿ,**
**ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ।**

**ਇਨ ਹੀ ਕੇ ਪ੍ਰਸਾਦਿ ਸੁ ਬਿਦਿਆ ਲਈ,**
**ਇਨ ਹੀ ਕੀ ਕ੍ਰਿਪਾ ਸਭ ਸਤ੍ਰੂ ਮਰੇ।**
**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,**
**ਨਹੀ ਮੋ ਸੇ ਗਰੀਬ ਕਰੋਰ ਪਰੇ।** (ਪਾ: ੧੦)

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਬ੍ਰਾਹਮਣਾਂ ਪਾਸੋਂ ਧਾਰਮਿਕ ਪ੍ਰੋਹਿਤੀ ਤੇ ਮੁਗ਼ਲਾਂ ਕੋਲੋਂ ਰਾਜਨੀਤਕ ਸਰਦਾਰੀ ਖੋਹ ਕੇ ਖਾਲਸੇ ਨੂੰ ਸੰਤ ਸਿਪਾਹੀ, ਰਾਜਜੋਗੀ ਬਣਾਇਆ ਤੇ ਦੇਗ ਤੇਗ ਦਾ ਵਰ ਦਿੱਤਾ। ਇਹ ਗੱਲ ਇਕ-ਪੁਰਖੀ ਰਾਜ ਵਾਲਿਆਂ ਲਈ ਅਸਹਿ ਸੀ, ਉਨ੍ਹਾਂ ਗੁਰੂ ਸਾਹਿਬ ਲਈ ਅਨੇਕਾਂ ਸੰਕਟ ਖੜੇ ਕੀਤੇ। ਪਰਿਵਾਰ ਵਿਛੋੜਿਆ, ਬੱਚੇ ਸ਼ਹੀਦ ਕੀਤੇ ਤੇ ਸਾਰਾ ਕੁਝ ਤਹਿਸ਼ ਨਹਿਸ਼ ਕਰਨ ਦੀ ਅਸਫਲ ਕੋਸ਼ਿਸ਼ ਕੀਤੀ, ਪਰੰਤੂ ਗੁਰੂ ਸਾਹਿਬ ਖਾਲਸੇ ਦੀ ਅਮਰ ਅਟੱਲਤਾ ਤੋਂ ਜਾਣੂ ਸਨ, ਜਿਸ ਪੰਥ ਨੂੰ ਉਨ੍ਹਾਂ ਕੱਲ੍ਹ ਅੰਮ੍ਰਿਤ ਪਿਲਾ ਕੇ ਅਮਰ ਕੀਤਾ ਸੀ, ਉਹ ਕਿਵੇਂ ਨਸ਼ਟ ਹੋ ਸਕਦਾ ਸੀ। ਉਨ੍ਹਾਂ ਹਕੂਮਤ ਨੂੰ ਵੰਗਾਰ ਕੇ ਲਿਖਿਆ ਕਿ 'ਕੀ ਹੋਇਆ, ਜੇ ਤੁਸਾਂ ਚਾਰ ਬੱਚੇ ਸ਼ਹੀਦ ਕਰ ਦਿਤੇ। ਭੁਝੰਗੀ ਖਾਲਸਾ ਤਾਂ ਅਜੇ ਬਾਕੀ ਹੈ। ਕੀ ਹੋਇਆ, ਜੇ ਕੁਝ ਚੰਗਿਆੜੀਆਂ ਬੁਝਾ ਦਿੱਤੀਆਂ ? ਦਗ ਦਗ ਕਰਦੀ ਭੱਠੀ ਤਾਂ ਅਜੇ ਜਗਮਗਾਉਂਦੀ ਪਈ ਹੈ।'

ਇਹ ਗੁਰੂ ਪੰਥ ਦਾ ਜੁਆਲਾ ਮੁਖੀ ਜਿਥੇ ਨਿਮਾਣਿਆਂ ਨਿਤਾਣਿਆਂ ਨੂੰ ਨਿੱਘ ਦੇ ਰਿਹਾ ਸੀ, ਉਥੇ ਦਰਜਨਾਂ ਦੇ ਦਿਲ ਦਾਹ ਰਿਹਾ ਸੀ। ਇਸ ਨੇ, ਗੁਰਤਾ ਦਾ ਬੀੜਾ ਉਠਾ ਕੇ ਕ੍ਰਾਂਤੀ ਲਈ ਪੂਰੀ ਤਿਆਰੀ ਕੀਤੀ। ਇਹੋ ਗੁਰੂ ਪੰਥ ਦੀ ਪੰਚ ਕੌਂਸਲ, ਬਾਬਾ ਬੰਦਾ ਬਹਾਦਰ ਦੀ ਅਗਵਾਈ ਕਰਦੀ ਰਹੀ ਤੇ ਸਿਖ ਮਿਸਲਾਂ ਦੇ ਜ਼ਮਾਨੇ 'ਸਰਬਤ ਖਾਲਸਾ' ਦੇ ਰੂਪ ਵਿਚ ਦੀਵਾਲੀ ਵਿਸਾਖੀ ਨੂੰ ਜੁੜ ਕੇ ਜੋ ਫ਼ੈਸਲਾ ਕਰਦੀ, ਉਸ ਨੂੰ 'ਗੁਰਮਤਾ' ਕਿਹਾ ਜਾਂਦਾ ਸੀ, ਇਸਦਾ ਭਾਵ ਇਹ ਸੀ ਕਿ ਪੰਥਕ ਫ਼ੈਸਲਾ ਗੁਰੂ ਦਾ ਫ਼ੈਸਲਾ ਸੀ। ਉੱਨੀਵੀਂ ਸਦੀ ਵਿਚ ਰਾਜ ਸੱਤਾ ਪੂਰਨ ਭਾਂਤ ਇਸ ਸੇਵਕ ਸਰਕਾਰ ਦੇ ਹੱਥਾਂ ਵਿਚ ਸੀ ਤੇ ਗ਼ੈਰ-ਸਿਖ ਵੀ ਇਸ ਵਿਸ਼ਵਾਸ ਦੇ ਹੋ ਗਏ ਸਨ :

**ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਣਾ, ਜੋ ਕਰੇਗਾ ਖਾਲਸਾ ਪੰਥ ਮੀਆਂ।**

ਸੋ ਪੰਥ ਨਿਰੀ ਪੁਰੀ ਸਿਖ ਸੰਪ੍ਰਦਾ ਨਹੀਂ ਬਲਕਿ ਜੀਉਂਦੀ ਜਾਗਦੀ ਗੁਰੂ ਜੋਤਿ ਹੈ। ਸਾਡੇ ਪੁਰਾਣੇ ਸਿਖ-ਸ਼ਾਸਤ੍ਰੀ ਇਸ ਗੱਲ ਨੂੰ ਜਾਣਦੇ ਸਨ :

੧. ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਅਹੁ ਗ੍ਰੰਥ।
ਗੁਰੂ ਖਾਲਸਾ ਮਾਨੀਅਹਿ, ਪ੍ਰਗਟ ਗੁਰੂ ਕੀ ਦੇਹ।
ਜੋ ਸਿਖ ਮੋ ਮਿਲਬੋ ਚਹੈ, ਖੋਜ ਇਨਹੁ ਮੋਂ ਲੇਹ।

*(ਰਹਿਤਨਾਮਾ ਭਾਈ ਪ੍ਰਹਲਾਦ ਸਿੰਘ)*

੨. ਗੁਰਿਆਈ ਸਰਬਤ੍ਰ ਖਾਲਸੇ ਦੀ, ਤੇ ਆਸਰਾ ਗੁਰੂ ਕੇ ਸਬਦੋਂ ਕਾ।

*(ਰਹਿਤਨਾਮਾ ਭਾਈ ਚੌਪਾ ਸਿੰਘ)*

੩. ਗੁਰੂ ਸਰੂਪ ਖਾਲਸਾ ਹਈਏ। ਜਾਂਕੀ ਟਹਿਲ ਪਰਮ ਸੁਖ ਲਹੀਏ।

*(ਰਹਿਤਨਾਮਾ ਭਾਈ ਦੇਸਾ ਸਿੰਘ)*

੪. ਗੁਰੂ ਆਪਨ ਪੌ ਖਾਲਸੇ ਦੀਨਾ, ਦੁਤਿਯ ਰੂਪ ਸਤਿਗੁਰ ਗੁਰ ਗ੍ਰੰਥਾ।
ਬੋਲਨੁ ਸਤਿਗੁਰ ਸਬਦ ਸੰਭਾਖਨੁ, ਨਾਮ ਗੋਬਿੰਦ ਕੀਰਤਨ ਸੰਥਾ।
ਦ੍ਵਾਦਸ ਰੂਪ ਸਤਿਗੁਰ ਏ ਕਹੀਅਤ, ਦ੍ਵਾਦਸ ਭਾਨੁ ਪ੍ਰਗਟ ਹਰਿ ਸੰਤਾ।
ਪ੍ਰਤੱਖ ਕਲਾ ਪਾਰਬ੍ਰਹਮ ਧਣੀ ਛੈ, ਗ੍ਰੰਥ ਪੰਥ ਖਾਲਸ ਵਰਤੰਤਾ।

*(ਸਰਬ ਲੋਹ)*

੫. ਤਾਂਹਿ ਸਮੇਂ ਗੁਰ ਬੈਠ ਸੁਨਾਯੋ। ਖਾਲਸਾ ਅਪਨਾ ਰੂਪ ਬਤਾਯੋ।
ਖਾਲਸਾ ਹੀ ਸੋ ਹੈ ਮਮ ਕਾਮਾ। ਬਖਸ ਕੀਓ ਖਾਲਸੇ ਕੋ ਜਾਮਾ।

*(ਸ੍ਰੀ ਗੁਰ ਸ਼ੋਭਾ)*

੬. ਜੋ ਚਾਹੇ ਮੈਂ ਗੁਰੂ ਨਾਲ ਗੱਲਾਂ ਕਰਾਂ ਤਾਂ ਸ਼ਬਦ ਪੜ੍ਹੇ ਸਭ ਨਿਸ਼ਾ ਹੋਸੀ। ਅਰੁ ਜੋ ਚਾਹੇ ਜਿ ਦਰਸ਼ਨ ਕਰਾਂ ਜਿਥੇ ਖਾਲਸਾ ਸਮੂਹ ਪੰਜ ਸੱਤ ਇਕੱਠੇ ਹੋਵਣ, ਉਥੇ ਜਾਇਕੇ ਅਦਬ ਨਾਲਿ ਦਰਸ਼ਨ ਕਰੈ, ਪ੍ਰਤੀਤ ਕਰਕੇ ਦਰਸ਼ਨ ਗੁਰੂ ਕਾ ਪ੍ਰਾਪਤ ਹੋਵੇ। *(ਪਰਮ ਸੁਮਾਰਗ)*

੭. ਗਰੀਬ ਨਿਵਾਜ਼ਃ ਸਿਖ ਸੰਗਤ ਹੈ ਤੇਰੀ ਇਸਦਾ ਕੀ ਹਵਾਲ ?
ਬਚਨ ਕੀਤਾ, ਗ੍ਰੰਥ ਹੈ ਗੁਰੂ, ਲੜ ਪਕੜਹੁ ਅਕਾਲ।੧੫੦।
ਗੁਰੂ ਖਾਲਸਾ ਖਾਲਸਾ ਹੈ ਗੁਰੂ।
ਗੋਦੀ ਸ੍ਰੀ ਸਾਹਿਬ ਦੇਵਾਂ ਮਾਤਾ ਦੀ, ਪਾਏ ਭਜਨ ਕਰਨਾ ਸ਼ੁਰੂ।
ਆਪਸ ਵਿਚ ਪਿਆਰ ਕਰਨਾ, ਪੰਥ ਦੇ ਵਾਧੇ ਨੂੰ ਲੋਚਣਾ।
ਆਗਿਆ ਗ੍ਰੰਥ ਸਾਹਿਬ ਕੀ, ਕਰਨੀ ਸ਼ਬਦ ਦੀ ਖੋਜਣਾ।

*(ਬੰਸਾਵਲੀਨਾਮਾ, ਦਸਵਾਂ ਚਰਣ, ਕੇਸਰ ਸਿੰਘ, ੧੭੬੯ ਈ:)*

੮. **ਸ਼ਬਦ ਬੀਚਾਰੇ ਖੋਜੇ ਗ੍ਰੰਥ। ਸਿਰੀ ਖਾਲਸੇ ਦਾ ਇਹੁ ਪੰਥ।੫੪।**
**ਪੰਥ ਖਾਲਸਾ ਰੂਪ ਹਮਾਰਾ। ਖੋਜੇ ਸਬਦੁ ਸੋਈ ਮੁਝ ਪਿਆਰਾ।**
**ਪੰਚ ਸਿਖ ਜੋ ਕਹੈ ਸੋ ਮਾਨੈ। ਪੰਥ ਖਾਲਸਾ ਗੁਰੂ ਪਛਾਨੈ।੫੫।**
*(ਜਨਮਸਾਖੀ ਗੁਰੂ ਨਾਨਕ ਸ਼ਾਹ ਕੀ, ਸੰਤ ਦਾਸ ਛਿਬਰ, ੧੭੭੭ ਈ:)*

੯. **ਦਸਵੇਂ ਪਾਤਸ਼ਾਹ ਗੁਰਿਆਈ ਖਾਲਸੇ ਨੂੰ ਬਖਸ਼ੀ।** *(ਭਗਤ ਰਤਨਾਵਲੀ)*

੧੦. **ਸ੍ਰੀ ਅਕਾਲ ਕੇ ਬਚਨ ਸੋ, ਪ੍ਰਗਟਯੋ ਪੰਥ ਮਹਾਨ।**
**ਗ੍ਰੰਥ ਪੰਥ ਗੁਰ ਮਾਨੀਐ, ਤਾਰਹਿ ਸਕਲ ਕੁਲਾਨ।**
*(ਸੁਧਰਮ ਮਾਰਗ ਗ੍ਰੰਥ—ਸੰਤ ਭੂਪ ਸਿੰਘ ਨਿਰਮਲੇ)*

ਸਾਡੇ ਧਰਮ-ਗ੍ਰੰਥਾਂ ਵਿਚ ਜਿਥੇ ਆਦਿ ਗ੍ਰੰਥ ਨੂੰ ਗੁਰਿਆਈ ਸੌਂਪਣ ਦਾ ਹਵਾਲਾ ਮਿਲਦਾ ਹੈ, ਉਥੇ ਨਾਲ ਹੀ ਪੰਥ ਨੂੰ ਗੁਰੂ ਥਾਪਣ ਦਾ ਵੀ ਸੰਕੇਤ ਹੈ। ਜੋ ਇਨ੍ਹਾਂ ਦੇ ਦੋ ਵੱਖ ਵੱਖ ਵਜੂਦ ਮੰਨਦਾ ਹੈ, ਉਹ ਸਿਖ ਸਿਧਾਂਤ ਦੀ ਬੁਨਿਆਦੀ ਏਕਤਾ ਨੂੰ ਨਹੀਂ ਪਛਾਣਦਾ, ਮੂਲ ਤੌਰ 'ਤੇ ਦੋਵੇਂ ਇਕੋ ਹਨ। ਜੇ ਗ੍ਰੰਥ ਆਤਮਾ ਹੈ ਤਾਂ ਪੰਥ ਖਾਲਸਾ ਇਸਦੀ ਕਾਇਆ ਹੈ। ਜੋ ਲੋਕ ਦੇਹਧਾਰੀ ਗੁਰੂ ਦਾ ਕੁਝ ਮਹੱਤਵ ਬਿਆਨ ਕਰਦੇ ਹਨ, ਉਹ ਇਹ ਨਹੀਂ ਸਮਝਦੇ ਕਿ ਸਤਿਗੁਰਾਂ ਇਸੇ ਆਵਸ਼ਕਤਾ ਨੂੰ ਅਨੁਭਵ ਕਰਕੇ ਪਹਿਲਾਂ ਹੀ, ਇਹ ਤ੍ਰੈ-ਸੂਤਰੀ ਸਿਧਾਂਤ ਸਥਾਪਤ ਕੀਤਾ ਸੀ।

**ਪੂਜਾ ਅਕਾਲ ਪੁਰਖ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ।**
*(ਰਹਿਤਨਾਮਾ ਭਾਈ ਚਉਪਾ ਸਿੰਘ)*

ਇਨ੍ਹਾਂ ਆਦਰਸ਼ਾਂ ਦੀ ਅਮਲੀ ਜਾਣ ਪਛਾਣ ਲਈ ਸਾਨੂੰ ਆਪਣੇ ਇਤਿਹਾਸ ਵਲ ਵੀ ਨਜ਼ਰ ਮਾਰਨੀ ਚਾਹੀਦੀ ਹੈ ਕਿ ਨਾਮ ਦੀ ਚੜ੍ਹਦੀ ਕਲਾ ਵਿਚ ਰਹਿ ਕੇ ਸਰਬਤ ਦੀ ਭਲਾਈ ਲਈ ਖਾਲਸਾ ਜਥੇਬੰਦੀ ਨੇ ਕੀ ਕੀ ਕੁਝ ਕੀਤਾ। ਦੁਨੀਆ ਦੇ ਇਤਿਹਾਸ ਦਾ ਇਹ ਇਕ ਸ਼ਾਨਦਾਰ ਭਾਗ ਹੈ ਕਿ ਜ਼ੁਲਮ ਨਾਲ ਖੰਡਾ ਵੀ ਖੜਕਾਇਆ ਜਾਵੇ ਤੇ ਇਨਸਾਨੀ ਸਾਂਝ ਨਾਤੇ ਭੋਜਨ ਵੀ ਵਰਤਾਇਆ ਜਾਵੇ।[੧] ਸਿਖ ਇਤਿਹਾਸ ਵਿਚ ਇਹ ਜ਼ਿਕਰ ਆਮ ਆਉਂਦਾ ਹੈ

---

੧. ਦੇਤ ਅਵਾਜ਼ਾਂ ਭੂਖਾ ਕੋਈ। ਆਓ ਦੇਗ ਤਿਆਰ ਗੁਰ ਹੋਈ।
ਉਸ ਸਮੇਂ ਵੈਰੀ ਕਯੋਂ ਨ ਆਵੈ। ਪਰਮ ਮੀਤ ਸਮ ਤਾਂਹਿ ਛਕਾਵੈ।
ਬਚੇ ਤੋ ਪੀਛੇ ਖੁਦ ਖਾ ਲੈਹੈਂ। ਨਹੀਂ ਤੋ ਲੰਗਰ ਮਸਤ ਬਤੈਹੈਂ।
*(ਪੰਥ ਪ੍ਰਕਾਸ਼ ੭੭ਵਾਂ ਨਿਵਾਸ)*

ਕਿ ਸਿੰਘ ਗੁਰੂ ਕਾ ਲੰਗਰ ਤਿਆਰ ਕਰਕੇ ਆਪਣੇ ਦੁਸ਼ਮਨਾਂ ਨੂੰ ਵੀ ਸੱਦਾ ਦੇਂਦੇ ਸਨ ਤੇ ਉਹ ਖ਼ੁਸ਼ੀ ਖ਼ੁਸ਼ੀ ਭੋਜਨ ਛੱਕ ਕੇ ਮੁੜ ਆਪਣੇ ਡੇਰੇ ਵਲ ਚਲੇ ਜਾਂਦੇ ਸਨ। ਆਪਣੇ ਆਪ ਨੂੰ ਖ਼ਤਰੇ ਵਿਚ ਪਾ ਕੇ ਇਨਸਾਨੀਅਤ ਦੀ ਖਿਦਮਤ ਕਰਨਾ ਇਸ ਜਥੇਬੰਦੀ ਦਾ ਪ੍ਰੋਗਰਾਮ ਰਿਹਾ ਹੈ। ਇਹ ਸਿਖ ਸਭਿਆਚਾਰ ਦਾ ਹੀ ਸ਼ਲਾਘਾ ਯੋਗ ਕਾਰਨਾਮਾ ਹੈ ਕਿ ਸਿੰਘਾਂ ਆਪਣੀਆਂ ਘਰ ਦੀਆਂ ਇਸਤ੍ਰੀਆਂ ਨੂੰ ਸੰਕਟਾਂ ਵਿਚ ਪਾ ਕੇ ਹੋਰਨਾਂ ਹਜ਼ਾਰਾਂ ਇਸਤ੍ਰੀਆਂ ਨੂੰ ਜਾਬਰਾਂ ਤੋਂ ਛੁਡਾਇਆ। ਅਜਿਹੀਆਂ ਘਟਨਾਵਾਂ ਆਮ ਮਿਲ ਸਕਦੀਆਂ ਹਨ ਕਿ ਸਿੱਖਾਂ ਨੇ ਸਰਬ-ਸਾਂਝੀ ਸਚਾਈ ਨੂੰ ਮਹਿਸੂਸ ਕਰਦਿਆਂ ਸਦਾ ਸਰਬੱਤ ਦੀ ਭਲਾਈ ਲਈ ਹੀ ਯਤਨ ਕੀਤੇ। ਸਿਖ ਆਪਣੀ ਹਸਤੀ ਵੱਖ ਮੰਨਦਾ ਹੀ ਨਹੀਂ, ਪੰਥ (ਆਦਰਸ਼) ਹੀ ਉਸ ਦਾ ਜੀਵਨ ਹੈ।

*ਖ਼ੁਲਾਸਤੁਲ ਤਵਾਰੀਖ਼* ਦੇ ਲਿਖਾਰੀ ਨੇ ਲਿਖਿਆ ਹੈ—"ਆਪਣੇ ਤੇ ਪਰਾਏ ਇਨ੍ਹਾਂ (ਸਿੱਖਾਂ) ਦੀ ਨਜ਼ਰ ਵਿਚ ਇਕੋ ਜਿਹੇ ਹਨ, ਦੋਸਤ ਤੇ ਦੁਸ਼ਮਨ ਇਨ੍ਹਾਂ ਲਈ ਬਰਾਬਰ ਹਨ, ਦੁਸ਼ਮਨਾਂ ਨਾਲ ਵੀ ਬਿਨਾਂ ਜੰਗ ਦੇ ਜ਼ਿੰਦਗੀ ਬਸਰ ਕਰਦੇ ਹਨ।"

ਆਪਣੇ ਆਦਰਸ਼ਾਂ ਲਈ ਮਰ ਮਿਟਣ ਦੀ ਖ਼ੂਬੀ ਇਨ੍ਹਾਂ ਨੂੰ ਵਿਰਸੇ ਵਿਚ ਹੀ ਆਪਣੇ ਗੁਰੂਆਂ ਤੋਂ ਮਿਲੀ ਹੈ। ਕਈ ਚਰਖੜੀਆਂ, ਰੰਬੀਆਂ, ਆਰੇ, ਤੇਗਾਂ ਗੋਲੀਆਂ ਤੇ ਵੱਡੇ ਵੱਡੇ ਘਲੂਘਾਰੇ ਇਨ੍ਹਾਂ ਨੂੰ ਆਪਣੇ ਆਦਰਸ਼ਾਂ ਤੋਂ ਪਿਛਾਂਹ ਨਹੀਂ ਮੋੜ ਸਕੇ। ਆਚਰਣਕ ਮਜ਼ਬੂਤੀ ਨੇ ਇਨ੍ਹਾਂ ਦੇ ਤਨਾਂ ਮਨਾਂ ਵਿਚ ਵੀ ਇਤਨੀ ਸਮਰੱਥਾ ਲੈ ਆਂਦੀ ਹੈ ਕਿ ਹਰ ਸੰਕਟ ਦਾ ਖਿੜੇ ਮੱਥੇ ਮੁਕਾਬਲਾ ਕਰ ਲੈਣਾ, ਇਨ੍ਹਾਂ ਲਈ ਮਾਮੂਲੀ ਗੱਲ ਹੋ ਗਈ ਹੈ। ਆਦਰਸ਼ਾਂ ਦੀ ਸਫਲਤਾ ਨੂੰ ਹੀ ਇਹ ਆਪਣੀ ਜ਼ਿੰਦਗੀ ਦੀ ਸਫਲਤਾ ਸਮਝਦੇ ਰਹੇ ਹਨ। ਜਾਨ ਦੇ ਵੈਰੀ ਮੀਰ ਮੰਨੂ ਸਮੇਂ ਵੀ ਇਨ੍ਹਾਂ ਦਾ ਆਮ ਗੀਤ ਸੀ:

**ਮੰਨੂ ਅਸਾਡੀ ਦਾਤਰੀ, ਅਸੀਂ ਮੰਨੂ ਦੇ ਸੋਏ।**
**ਜਿਉਂ ਜਿਉਂ ਮੰਨੂ ਸਾਨੂੰ ਵੱਢਦਾ, ਅਸੀਂ ਦੂਣ ਸਵਾਇ ਹੋਏ।**

ਕਾਜ਼ੀ ਨੂਰ ਮੁਹੰਮਦ ਨੇ ਆਪਣੇ *ਜੰਗਨਾਮੇ* ਵਿਚ ੧੭੬੫ ਈ: ਨੂੰ ਅੱਖੀਂ ਡਿਠੇ ਹਾਲਾਤ ਦਰਜ ਕਰਦਿਆਂ ਸਿੰਘਾਂ ਦੀ ਚੜ੍ਹਦੀ ਕਲਾ ਦਾ ਜ਼ਿਕਰ ਇਉਂ ਕੀਤਾ ਹੈ:

"ਸਿੰਘਾਂ ਨੂੰ ਸਗ (ਕੁੱਤੇ) ਨਾ ਆਖ, ਉਹ ਸ਼ੇਰ ਹਨ, ਮਰਦਾਂ ਦੇ ਮਰਦ ਦਲੇਰ ਹਨ। ਭਲਾ ਜੋ ਸੂਰਮਾ ਰਣ ਵਿਚ ਸ਼ੀਂਹ ਵਾਂਗ ਬੁੱਕੇ ਉਹ ਕਦੀ 'ਸਗ' ਹੋ ਸਕਦਾ ਹੈ। ਜੇ ਤੈਨੂੰ ਲੜਾਈ ਦਾ ਕਸਬ ਸਿਖਣ ਦੀ ਚਾਹ ਹੈ, ਤਾਂ ਰਣ-ਭੂਮੀ

ਵਿਚ ਇਨ੍ਹਾਂ ਦੇ ਸਾਹਮਣੇ ਹੋ, ਉਹ ਤੈਨੂੰ ਐਸੇ ਐਸੇ ਤਰੀਕੇ ਦੱਸਣਗੇ ਕਿ ਸਾਰੇ ਪਏ ਵਾਹ ਵਾਹ ਕਰਨ।

"ਲੜਾਈ ਤੋਂ ਵਧ ਕੇ ਇਨ੍ਹਾਂ ਦੀ ਹੋਰ ਗੱਲ ਵੀ ਸੁਣ, ਜਿਸ ਵਿਚ ਇਹ ਸਭ ਬੀਰਾਂ ਤੋਂ ਅਗੇ ਹਨ। ਇਹ ਨਾਮਰਦ ਨੂੰ (ਜੋ ਜੰਗ ਵਿਚ ਹਥਿਆਰ ਰਖ ਦੇਵੇ) ਕਦੇ ਨਹੀਂ ਮਾਰਦੇ ਤੇ ਨਾ ਹੀ ਨੱਸੇ ਜਾਂਦੇ ਨੂੰ ਘੇਰਾ ਪਾਉਂਦੇ ਹਨ, ਨਾ ਕਿਸੇ ਤ੍ਰੀਮਤ ਦਾ ਗਹਿਣਾ ਯਾ ਰੁਪਿਆ ਲੁਟਦੇ ਹਨ, ਭਾਵੇਂ ਉਹ ਸਵਾਣੀ ਰਾਣੀ ਹੋਵੇ ਭਾਵੇਂ ਗੋਲੀ। ਇਨ੍ਹਾਂ ਵਿਚ ਨਾ ਵਿਭਚਾਰ ਹੈ, ਨਾ ਚੋਰੀ ਹੈ। ਤ੍ਰੀਮਤ ਭਾਵੇਂ ਜੁਆਨ ਹੋਵੇ ਭਾਵੇਂ ਬਿਰਧ, ਇਹ ਉਸਨੂੰ 'ਬੁੱਢੀ' ਹੀ ਆਖਦੇ ਹਨ। ਹਿੰਦਕੀ ਬੋਲੀ ਵਿਚ 'ਬੁੱਢੀ' ਸ਼ਬਦ ਦੇ ਅਰਥ ਵੱਡੀ ਬਜ਼ੁਰਗ ਤ੍ਰੀਮਤ ਦੇ ਹਨ।"

ਸਿੰਘਾਂ ਦਾ ਇਤਿਹਾਸ ਇਨਕਲਾਬੀ ਇਤਿਹਾਸ ਹੈ, ਜਿਸ ਵਿਚ ਥਾਂ ਥਾਂ ਉਨ੍ਹਾਂ ਦੇ ਉੱਚੇ ਆਦਰਸ਼ਾਂ ਦੀ ਝਲਕ ਪਾਈ ਜਾਂਦੀ ਹੈ। ਉਹ ਦਾਅ ਪੇਚ ਨਹੀਂ ਜਾਣਦੇ, ਸਿੱਧਾ ਆਦਰਸ਼ਾਂ ਲਈ ਲੜ ਮਰਨਾ ਉਹਨਾਂ ਦਾ ਕਰਤੱਵ ਰਿਹਾ ਹੈ:

**ਮੇਰਾ ਸਿਰ ਜਾਵੇ ਤਾਂ ਜਾਵੇ ਪਰ ਸਿਖੀ ਸਿਦਕ ਨਾ ਜਾਵੇ।**

ਇਹ ਸਿਖੀ ਕੀ ਹੈ ? ਉਹੋ ਜੋਤਿ (ਈਸ਼੍ਵਰੀ ਰੌਸ਼ਨੀ) ਵਿਚ ਤਿਆਰ ਕੀਤੀ ਜੀਵਨ-ਜੁਗਤੀ ਜੋ ਕਿ ਜਬਰ, ਜਹਾਲਤ, ਅਨਿਆਂ, ਗ਼ੁਲਾਮੀ ਆਦਿ ਹਰ ਤਰ੍ਹਾਂ ਦੇ ਔਗੁਣਾਂ ਵਿਰੁੱਧ ਜੰਗ ਕਰਨ ਲਈ ਪ੍ਰੇਰਨਾ ਦੇਂਦੀ ਹੈ ਤੇ ਸਚਾਈ ਦਾ ਸਹੀ ਮਾਰਗ ਸਪਸ਼ਟ ਕਰਦੀ ਹੈ। ਦੁਨੀਆ ਦੀ ਮਨੁੱਖਤਾ ਨਾਮ ਦੀ ਚੜ੍ਹਦੀ ਕਲਾ ਤੇ ਸਰਬਤ ਦੇ ਭਲੇ ਦੇ ਆਦਰਸ਼ ਬਿਨਾ ਵਿਕਾਸ ਨਹੀਂ ਕਰ ਸਕਦੀ। ਗ੍ਰੰਥ-ਪੰਥ ਇਸੇ ਸਿਧਾਂਤ ਦੀ ਅਮਲੀ ਤਸਵੀਰ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਮਿਸ਼ਨ ਦੱਸਦਿਆਂ ਕਿਹਾ ਸੀ ਕਿ ਮੇਰਾ ਕੰਮ ਧਰਮ ਪ੍ਰਚਾਰਨਾ, ਧਰਮੀ ਪੁਰਸ਼ਾਂ ਨੂੰ ਉਬਾਰਨਾ ਤੇ ਦੁਸ਼ਟਾਂ ਨੂੰ ਸੰਘਾਰਨਾ ਹੈ। ਇਹੋ ਮਿਸ਼ਨ ਖਾਲਸਾ ਪੰਥ ਨੂੰ ਸੌਂਪਿਆ ਗਿਆ ਹੈ। ਜਿਸ ਨੂੰ ਇਹ ਤਾਂ ਹੀ ਨਿਭਾ ਸਕਦਾ ਹੈ, ਜੇਕਰ ਗੁਰੂ ਗ੍ਰੰਥ ਦੀ ਆਗਿਆ ਵਿਚ ਚੱਲ ਕੇ ਆਚਰਣਕ ਤੌਰ 'ਤੇ ਸਮਰੱਥਾਵਾਨ ਹੋਵੇ। ਸਿੱਖਾਂ ਦੀ ਰੋਜ਼ਾਨਾ ਅਰਦਾਸ ਹੈ:

**ਸਿਖਾਂ ਦਾ ਮਨ ਨੀਵਾਂ ਮਤਿ ਉਚੀ**
**ਮਤਿ ਕਾ ਰਾਖਾ ਆਪ ਅਕਾਲ ਪੁਰਖ ਵਾਹਿਗੁਰੂ।** *(ਅਰਦਾਸ)*

ਇਸ ਦਾ ਭਾਵ ਇਹ ਹੈ ਕਿ ਗ੍ਰੰਥ ਦੀ ਤਾਬਿਆ ਪੰਥ ਨੇ ਚਲਣਾ ਹੈ। ਗ੍ਰੰਥ ਅਧਿਆਤਮਕ ਬਿਬੇਕ ਜਾਂ ਉੱਚੀ ਸੁੱਚੀ ਮਤਿ ਦਾ ਭੰਡਾਰ ਹੈ ਤੇ ਇਸ ਬਿਬੇਕ

ਨੂੰ ਜੁਗਤਿ ਨਾਲ ਕਮਾਉਣਹਾਰਾ ਪੰਥ ਹੈ। ਇਸ ਸਮੇਂ ਆਦਿ ਗੁਰੂ ਗ੍ਰੰਥ ਦਾ ਗੌਰਵ ਘਟਾਉਣ ਲਈ ਪ੍ਰਪੰਚੀ ਦੇਹਧਾਰੀ ਗੁਰੂ ਪ੍ਰਯਤਨਸ਼ੀਲ ਹਨ ਤੇ ਦੂਜੇ ਪਾਸੇ ਪੰਥਕ ਗੌਰਵ 'ਤੇ ਸੱਟ ਮਾਰਨ ਲਈ ਕੂਟਨੀਤਿੱਗ ਵਿਉਂਤਾਂ ਵਿਉਂਤਦੇ ਹਨ। ਇਸ ਅਵਸਥਾ ਵਿਚ ਸਾਵਧਾਨੀ ਤੋਂ ਕੰਮ ਲੈਂਦਿਆਂ, ਜਿਥੇ ਗੁਰੂ ਗ੍ਰੰਥ ਦੀ ਦੱਸੀ ਜੀਵਨ-ਜਾਚ ਨੂੰ ਪੂਰਨ ਭਰੋਸੇ ਨਾਲ ਕਮਾਉਣ ਦੀ ਲੋੜ ਹੈ, ਉਥੇ ਪੰਥਕ ਸੰਗਠਨ ਦੀ ਸ੍ਰੇਸ਼ਟਤਾ ਤੇ ਸੁਘੜਤਾ 'ਤੇ ਵੀ ਨੀਝ ਲਾਉਣ ਦੀ ਲੋੜ ਹੈ। ਇਹ ਦੋਵੇਂ ਇਕ ਦੂਜੇ ਦੇ ਪੂਰਕ ਹਨ ਤੇ ਦੋਹਾਂ ਦੀ ਬੁਨਿਆਦੀ ਏਕਤਾ ਨੂੰ ਜਾਣਨਾ ਸਿੱਖੀ ਵਿਕਾਸ ਦੀ ਕੁੰਜੀ ਹੈ।

ਨਵੇਂ ਯੁਗ ਦੀਆਂ ਬੌਧਿਕ ਵੰਗਾਰਾਂ ਦੇ ਸਨਮੁਖ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਕ ਵਿਲੱਖਣਤਾ ਤੇ ਵਿਸ਼ੇਸ਼ਤਾ ਹੋਰ ਵਿਚਾਰਨ, ਨਿਖਾਰਨ ਤੇ ਉਭਾਰਨ ਦੀ ਲੋੜ ਹੈ ਅਤੇ ਪੰਥਕ ਹਸਤੀ ਨੂੰ ਆਧੁਨਿਕਤਮ ਲੋਕਤੰਤ੍ਰੀ ਵਿਧੀ ਅਨੁਸਾਰ ਵਿਸ਼ਵ-ਵਿਆਪੀ ਪੰਥਕ ਪੰਚ ਕੌਂਸਲ ਥਾਪ ਕੇ ਵਧੇਰੇ ਸਰਬ ਮਾਨ ਤੇ ਸ਼ਕਤੀਮਾਨ ਕਰਨ ਦੀ ਜ਼ਰੂਰਤ ਹੈ ਤਾਂ ਹੀ ਗੁਰੂਆਂ ਦਾ ਸੰਕਲਪਿਆ ਸੁਪਨਾ ਸਾਕਾਰ ਹੋ ਕੇ ਸਰਬੱਤ ਦੇ ਭਲੇ ਦਾ ਮਿਸ਼ਨ ਸੰਪੂਰਣ ਕਰ ਸਕੇਗਾ।

